ਹਨ। ਉੱਪਰ ਤਾਂ ਸੱਤ ਹੀ ਆਏ ਹਨ। ਯਥਾ ਸੂਰਜ, ਚੰਦ੍ਰਮਾ, ਮੰਗਲ, ਬੁਧ, ਬ੍ਰਿਹਸਪੰਤ (ਵੀਰਵਾਰ ਵਾਲਾ), ਸ਼ੁਕਰ ਤੇ ਛਨਿਛਰ ਜਿਨ੍ਹਾਂ ਦੇ ਨਾਵਾਂ ਪਿੱਛੇ ਹਫ਼ਤੇ ਦੇ ਸੱਤ ਦਿਨ ਹਨ। ਦੋ ਹੋਰ ਗ੍ਰਹਿ ਕਿਹੜੇ ਹਨ ? ਉੱਤਰ ਹੈ-੮ ਰਾਹੂ ਤੇ ੯ ਕੇਤੂ। ਪੁਰਾਣਾਂ ਵਿਚ ਲਿਖਿਆ ਹੈ ਜੁ ਇਹ ਦੋਵੇਂ ਵਾਸਤਵ ਵਿਚ ਇਕ ਹਨ। ਰਾਹੂ ਨੇ ਵੀ ਦੇਵਤਿਆਂ ਵਿਚ ਵੜਕੇ 'ਅੰਮ੍ਰਿਤ' ਪੀ ਲਿਆ ਸੀ, ਇਸ ਕਰਕੇ ਉਹ ਵੀ ਅਮਰ ਹੈ। ਪਰ ਜਦੋਂ ਵਿਸ਼ਨੂੰ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਸਿਰ ਧੜ ਤੋਂ ਕੱਟ ਦਿੱਤਾ। ਸਿਰ ਹੁਣ ਰਾਹੂ ਹੈ, ਤੇ ਧੜ ਕੇਤੂ। ਇਸਦਾ ਦਾਂ ਕੀ ਭਾਵ ਹੈ ? ਉੱਤਰ ਇਹ ਹੈ ਕਿ ਸੱਤੇ ਗ੍ਰਹਿ ਤਾਂ ਸੂਰਜ ਦੇ ਪੁਤ੍ਰ ਹਨ ਤੇ ਇਕ ਪੱਖ ਨੂੰ ਦੱਸਦੇ ਹਨ, ਪਰ ਜਦ ਸੂਰਜ ਨੂੰ ਵੀ ਗ੍ਰਹਿਣ ਲੱਗ ਜਾਂਦਾ ਹੈ ਤਾਂ ਮਾਨੋ ਕੋਈ ਦੂਜਾ ਪੱਖ ਪ੍ਰਗਟ ਹੋ ਜਾਂਦਾ ਹੈ। ਇਸ ਨੂੰ ਭਾਵੇਂ ਗ੍ਰਹਿਣ (Eclipse) ਆਖੋ, ਭਾਵੇਂ 'ਬਦੀ', ਭਾਵੇ 'ਨੋਡ' (Node) ਪਰ ਇੱਥ ਇਤਨਾ ਹੀ ਕਹਿਣਾ ਲੋੜੀਂਦਾ ਹੈ ਕਿ ਜੀਕਣ ਸਾਨੂੰ 'ਬਦੀ' ਚਮੁੱਟੀ ਹੋਈ ਹੈ, ਤੀਕਣ ਤਾਰਿਆਂ ਨੂੰ ਵੀ 'ਬਦੀ' ਚਮੁੱਟੀ ਹੋਈ ਹੈ। ਇਸ ਰਾਹੂ ਦਾ ਪਿਤਾ ਕੌਣ ਹੈ ? 'ਵਿਪਰ-ਚਿਤ, ਭਾਵ ਬਿਪਰੀਤ-ਬੁੱਧੀ। ਕੇਤੂ ਕੀ ਹੈ ? ਇਹ ਰਾਹੂ ਦਾ ਲੜਗੁਚ ਹੈ, ਭਾਵ ਬਦੀ ਦਾ ਪ੍ਰਛਾਵਾਂ। ਜਦ ਰਾਹੂ ਦੂਰ ਹੁੰਦਾ ਹੈ ਤਾਂ ਕੇਤੂ ਅਪਣੇ ਆਪ ਦੂਰ ਹੋ ਜਾਂਦਾ ਹੈ, ਕਿਉਂਕਿ ਜਮ੍ਹਾਂ ਤੇ ਨਫੀ ਮਿਲਕੇ ਸੁੰਨ ਬਣ ਜਾਂਦੇ ਹਨ। 'ਰਾਹੂ' ਤੇ ਅੱਪੜਕੇ ਸਾਨੂੰ 'ਬਦੀ' (Evil) ਦੀ ਵਿਚਾਰ ਲੋੜੀਦੀ ਹੈ। ਇਹ ਅਸੀਂ ਪਿੱਛੇ ਕਰ ਆਏ ਹਾਂ। ਇਥੇ ਇਹ ਦੱਸਣਾ ਹੀ ਕਾਫ਼ੀ ਹੈ ਜੁ ਵਾਹਿਗੁਰੂ ਜੀ ਦੀ ਸ਼ਰਨ ਆਇਆਂ ਸਭ ਗ੍ਰਹਿ ਦੁਸ਼ਟ ਬ੍ਰਿਤੀ ਹਟਾਕੇ ਕ੍ਰਿਪਾਲ ਹੋ ਜਾਂਦੇ ਹਨ:—

"ਸੂਖ ਸਹਜ ਆਨੰਦ ਘਣਾ ਹਰਿ ਕੀਰਤਨੁ ਗਾਉ।
ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ। (ਆਸਾ ਮ: ੫)

# ੧. ਦੇਵਤੇ ਕੌਣ ਹਨ ?

# ੨. ੩੩ ਵੱਡੇ ਦੇਵਤੇ ਕੌਣ ਹਨ ?

# ੩. ਗੁਰਮਤ ਵਿੱਚ ਦੇਵਤਿਆਂ ਉਪਰ ਵਿਚਾਰ

"ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ।"

(ਸੋਰਠਿ ਮ: ੧)

,ਦੇਵਤਾ' ਕਿਸ ਨੂੰ ਆਖਦੇ ਹਨ ? ਇਸ ਉੱਪਰ ਭਿੰਨ ਭਿੰਨ ਮਤਾਂ ਦਾ ਡੂੰਘਾ ਭੇਦ ਹੈ । ਪਰ ਇਸ ਵਿਚ ਕੋਈ ਸ਼ੱਕ ਨਹੀਂ ਜੁ ਸਾਰੇ ਮਤ ਦੇਵਤਿਆਂ ਨੂੰ ਵਡਿਆਉਂਦੇ ਹਨ, ਤੇ ਇਨ੍ਹਾਂ ਨੂੰ ਮਨੁੱਖ ਜੂਨੀ ਤੋਂ ਕਦੀ ਵੱਧ, ਕਦੀ ਰਤਾ ਕੁ ਘੱਟ ਗਿਣਦੇ ਹਨ । ਫਿਰ ਦੇਵਤੇ ਵੀ ਇਕ ਨਹੀਂ ਅਨੇਕਾਂ ਹਨ । ਇਸ ਭਾਰਤ ਵਰਸ਼ ਦੀ ਮੋਟੀ ਗਿਣਤੀ ੩੩ ਕ੍ਰੋੜ ਪ੍ਰਾਣੀਆਂ ਦੀ ਗਿਣੀ ਗਈ ਹੈ ਤੇ ਇਸੇ ਤਰ੍ਹਾਂ ਦੇਵਤੇ ਵੀ ੩੩ ਕ੍ਰੋੜ ਹੀ ਗਿਣੇ ਜਾਂਦੇ ਹਨ । ਇਸਦੇ ਦੋ ਭਾਵ ਹੋ ਸਕਦੇ ਹਨ । ਪਹਿਲੋਂ ਤਾਂ ਇਹ ਜੁ ਹਰ ਇਕ ਪ੍ਰਾਣੀ ਲਈ ਭਿੰਨ ਭਿੰਨ ਦੇਵਤਾ ਹੈ । ਦੂਜਾ ਇਹ ਜੁ ਜੀਕਣ ਭਾਰਤ ਭੂਮੀ ਦੇ ਪ੍ਰਾਣੀ ਬੇਅੰਤ ਹਨ, ਤੀਕਣ ਇਸ ਭੂਮੀ ਵਿਚ ਦੇਵਤੇ ਵੀ ਬੇਅੰਤ ਹਨ । ਗੱਲ ਕੀ ੩੩ ਕ੍ਰੋੜ ਅੱਖਰ ਬਹੁ ਦੇਵਤਿਆਂ ਦਾ ਵਾਚਕ ਹੈ । ਪਰ ਕੀ ਪਹਿਲੋਂ ਤੋਂ ਹੀ ੩੩ ਕ੍ਰੋੜ ਦੇਵਤੇ ਮੰਨੇ ਗਏ ਹਨ ? ਉੱਤਰ ਹੈ ਕਿ ਨਹੀਂ, ਪਹਿਲੋਂ ਤਾਂ ਸਿਰਫ਼ ੩੩ ਹੀ ਦੇਵਤੇ ਮੰਨਦੇ ਸਨ, ਫਿਰ ਹੌਲੀ ਹੌਲੀ ਵਧਦੇ ਵਧਦੇ ਇਹ ਨੰਬਰ ਵੀ ਸੂਣ ਲੱਗ ਪਿਆ ਤੇ ਹੁਣ ਕ੍ਰੋੜਾਂ ਤੋੜੀ ਅੱਪੜਿਆ ਹੈ ।

ਅਸਾਂ ਇਹ ਪਹਿਲੋਂ ਵਿਚਾਰ ਕਰਨੀ ਹੈ ਜੁ ਦੇਵਤੇ ਕੌਣ ਹਨ ? ਉੱਤਰ ਹੈ ਕਿ 'ਦੇਵਤਾ' 'ਅੱਖਰ' 'ਦਿਵ' ਤੋਂ ਬਣਿਆ ਹੈ, ਭਾਵ ਪ੍ਰਕਾਸ਼ ਤੋਂ । ਇਸ ਪ੍ਰਕਾਸ਼ ਦਾ ਭਾਵ ਇਹ ਨਹੀਂ ਜੁ ਸਾਰੇ ਦੇਵਤੇ ਸੂਰਜ ਦੀ ਰੌਸ਼ਨੀ ਦੇ ਬਣੇ ਹੋਏ ਹਨ । ਰੌਸ਼ਨੀ. ਦਾ ਭਾਵ ਹੈ 'ਤਮੋ' ਦਾ ਉਲਟ ਸਤੋ ਗੁਣ ਪ੍ਰਭਾਵ । ਇਸੇ ਕਰਕੇ ਦਸ਼ਮੇਸ਼ ਪਿਤਾ ਜੀ ਦਾ ਪਵਿੱਤ ਵਾਕ ਹੈ:—

ਸਾਧ ਕਰਮ ਜੋ ਪੁਰਖ ਕਮਾਵੈ ।
ਨਾਮ ਦੇਵਤਾ ਜਗ ਵਿਦਤਾਵੈ ।
ਕੁਕਿਰਤ ਕਰਮ ਜੋ ਜਗ ਮੈਂ ਕਰਹੀਂ ।
ਨਾਮ ਅਸੁਰ ਤਿਨਕੋ ਸਭ ਧਰਹੀਂ । (ਪਾਤਸਾਹੀ ੧੦)

ਹੁਣ ਇਹ ਤਾਂ ਦੈਵੀ ਗੁਣ ਸੰਪੂੰਨ ਪੁਰਖਾਂ ਦਾ ਹਾਲ ਹੈ। ਇਸੇ ਤਰ੍ਹਾਂ ਸੰਸਾਰ ਵਿੱਚ ਕੁਝਕੁ ਅਜਿਹੀਆਂ ਸ਼ਕਤੀਆਂ ਵੀ ਵਿਚਰ ਰਹੀਆਂ ਹਨ ਜੋ ਵਾਹਿਗੁਰੂ ਜੀ ਦੇ ਹੁਕਮ ਅਨੁਸਾਰ ਕੰਮ ਕਰਦੀਆਂ ਹਨ, ਤੇ ਜਿਨ੍ਹਾਂ ਦਾ ਭਾਵੇਂ ਕੋਈ ਖਾਸ ਰੂਪ ਯਾ ਰੰਗ ਨਹੀਂ ਪਰ ਫਿਰ ਵੀ ਅਸੀਂ ਉਨ੍ਹਾਂ ਨੂੰ 'ਪ੍ਰਕਾਸ਼ਵਾਨ' ਆਖਾਂਗੇ, ਕਿਉਂਕਿ ਉਨ੍ਹਾਂ ਵਿਚ ਵਾਹਿਗੁਰੂ ਜੀ ਦੀ ਜੋਤ ਪ੍ਰਚੰਡ ਹੈ। ਮਨੁੱਖ ਵਿਚ ਭਾਵੇਂ ਉਹ ਕਿਤਨਾ ਵੀ ਚੰਗਾ ਹੋਵੇ, ਰਤਾ ਕੁ ਮਾਇਆ ਦਾ ਲੇਸ ਜ਼ਰੂਰ ਹੈ, ਪਰ 'ਦੇਵਤੇ' ਓਹ ਸ਼ਕਤੀਆਂ ਹਨ ਜਿਨ੍ਹਾਂ ਵਿਚ ਤੇਜ ਹੀ ਤੇਜ ਹੈ, ਨਿਰੋਲ ਜੋਤ ਹੀ ਹੈ, ਜੋਤ ਤੋਂ ਛੁੱਟ ਕੋਈ ਹਨੇਰਾ ਯਾ ਪ੍ਰਛਾਵਾਂ ਨਹੀ। ਇਸ ਗੱਲ ਨੂੰ ਚੰਗੀ ਤਰ੍ਹਾਂ ਖੋਲ੍ਹਣ ਲਈ ਆਓ ਅਸੀਂ ਇੱਕ ਦੋ ਉਦਾਹਰਨ ਲਈਏ, ਕਿਉਂਕਿ ਫਿਰ ਦੇਵਤਿਆਂ ਦਾ ਦਿੱਵ ਰੂਪ ਸਾਡੇ ਹਿਰਦੇ ਵਿਚ ਚੰਗੀ ਤਰ੍ਹਾਂ ਬੈਠ ਜਾਵੇਗਾ।

ਪਹਿਲੋਂ 'ਦਮਯੰਤੀ' ਦੇਵੀ ਦੇ ਸਵੰਬਰ ਦੀ ਗਾਥਾ ਯਾਦ ਕਰੋ। ਇਸ ਦਾ ਪ੍ਰੇਮ ਨਾਲ ਰਾਜੇ ਨਲ ਨਾਲ ਸੀ। ਪਰ ਸਵੰਬਰ ਵੇਲੇ ਇਸ ਨੂੰ ਭੁਚਲਾਣ ਲਈ ਤੇ ਸੱਚਾ ਪ੍ਰੇਮ ਪਰਖਣ ਲਈ ਚਾਰ ਹੋਰ ਦੇਵਤੇ ਵੀ 'ਨਲ' ਦੇ ਨਾਲ ਆ ਬੈਠੇ, ਨਾਲੇ ਉਨ੍ਹਾਂ ਨੇ ਨਲ ਦਾ ਰੂਪ ਧਾਰ ਧਾਰ ਲਿਆ। ਹੁਣ ਜਦ ਦਮਯੰਤੀ ਹੱਥ ਵਿਚ ਹਾਰ ਲੈ ਕੇ ਨਲ ਦੇ ਗਲੇ ਵਿਚ ਪਾਣ ਲੱਗੀ ਤਾਂ ਉਸ ਨੂੰ ਬੜੀ ਔਕੜ ਹੋਈ ਕਿਉਂਕਿ ਉਸ ਨੂੰ ਪਤਾ ਨਹੀਂ ਸੀ ਜੁ ਨਲ-ਪ੍ਰਾਣੀ ਕੌਣ ਹੈ, ਤੇ ਬਾਕੀ ਦੇ ਚਾਰ ਦਵਤੇ ਕੌਣ ਹਨ, ਜਿਨ੍ਹਾਂ ਨੇ ਨਲ ਦਾ ਹੀ ਰੂਪ ਧਾਰਿਆ ਹੋਇਆ ਹੈ। ਪਹਿਲਾਂ ਤਾਂ ਦਮਯੰਤੀ ਬੜੀ ਘਾਬਰੀ, ਪਰ ਵਾਹਿਗੁਰੂ ਨੇ ਉਸਦੇ ਹਿਰਦੇ ਵਿਚ ਬੁੱਧ ਪਾਈ ਤੇ ਉਸਨੂੰ ਅਪਣੇ ਨਲ ਦਾ ਦੂਜੇ ਨਲਾਂ ਤੋਂ ਫਰਕ ਪਤਾ ਲੱਗ ਗਿਆ। ਓਹ ਫਰਕ ਕੀ ਸੀ ? ਆਖਦੇ ਹਨ ਕਿ ਦਮਯੰਤੀ ਨੇ ਜਦ ਨੀਝ ਲਾ ਕੇ ਵੇਖਿਆ ਤਾਂ ਪਤਾ ਲੱਗਾ ਜੁ ਨਲ ਦਾ ਤਾ ਪ੍ਰਛਾਵਾਂ ਪ੍ਰਿਥਵੀ ਉਪਰ ਪੈਂਦਾ ਹੈ, ਪਰ ਚੌਹਾਂ ਦੇਵਤਿਆਂ ਦਾ ਕੋਈ ਪ੍ਰਛਾਵਾਂ ਹੀ ਨਹੀਂ! ਇਤਨਾ ਹੀ ਨਹੀਂ, ਨਲ ਨਿਮਖ ੨ ਅੱਖਾਂ ਫੜਕਦਾ ਸੀ ਪਰ ਦੇਵਤੇ ਇਕ ਟਿਕ ਅਡੋਲ, ਨੀਝ ਲਾ ਕੇ ਤੱਕਦੇ ਸਨ! ਇਸ ਗਾਥਾ ਦਾ ਕੀ ਭਾਵ ਹੈ ? ਉੱਤਰ ਹੈ ਜੁ ਇੱਥੇ ਦੇਵਤਿਆਂ ਤੇ ਮਨੁੱਖਾਂ ਵਿੱਚ ਭਿੰਨ ਭੇਦ ਸੋਹਣੀ ਤਰ੍ਹਾਂ ਦੱਸਿਆ ਹੈ ਜੁ ਦੇਵਤੇ ਪ੍ਰਛਾਵੇਂ ਤੋਂ ਬਿਨਾਂ ਹਨ ਤੇ ਅਡੋਲ ਰਹਿੰਦੇ ਹਨ, ਪਰ ਪ੍ਰਾਣੀ ਖਿਨ ਖਿਨ ਡੋਲਦੇ ਹਨ, ਜਿਸਦਾ ਬਾਹਰਲਾ ਚਿੰਨ੍ਹ ਅਖ ਫੜਕਨਾ ਹੈ। ਪਰ ਇਸ ਗਾਥਾ ਤੋਂ ਇਹ ਨਹੀਂ ਸਮਝਣਾ ਚਾਹੀਦਾ ਜੁ 'ਦੇਵਤਿਆਂ' ਦੀ ਸੱਚ-ਮੁੱਚ ਕੋਈ ਸ਼ਕਲ ਹੈ। ਨਹੀਂ ਨਹੀਂ, ਉਹ ਤਾਂ ਨਿਰੰਕਾਰੀ-ਸ਼ਕਤੀਆਂ (Formless forces) ਹਨ। ਪਰ ਕਥਾ ਕਹਾਣੀਆਂ ਵਿਚ ਉਨ੍ਹਾਂ ਦਾ ਰੂਪ ਇਸ ਵਾਸਤੇ ਨਿਯਤ ਕੀਤਾ ਜਾਂਦਾ ਹੈ ਜੁ ਉਸ 'ਸ਼ਕਤੀ' ਦਾ ਗੁਣ ਸਾਡੇ ਮਨ ਵਿੱਚ ਖੁਭ ਜਾਵੇ। ਇਸ ਕਰਕੇ ਸੂਰਜ ਨੂੰ ਲਾਲ ਰਗ ਬਣਾਉਂਦੇ ਹਨ ਕਿਉਂਕਿ ਸੂਰਜ ਲਾਲ ਅੰਗਾਰਾਂ ਵਾਂਙ ਚਮਕਦਾ ਹੈ; ਸੋਮਾ ਨੂੰ 'ਸੀਤ ਅੰਸ਼ੂ' ਇਸ ਕਰਕੇ ਆਖਦੇ ਹਨ ਕਿਉਂਕਿ ਉਸ ਦੀਆਂ ਸੀਤਲ ਕਿਰਨਾਂ ਹੁੰਦੀਆਂ ਹਨ; ਅਗਨੀ ਨੂੰ ਕ੍ਰਾਲੇ ਕਪੜੇ ਇਸ ਵਾਸਤੇ ਪਾਉਂਦੇ ਹਨ ਕਿਉਂਕਿ ਅੱਗ ਦੇ ਇਰਦ ਗਿਰਦ

ਧੂਆਂ ਤੇ ਅੰਧਕਾਰ ਨਿਰਤ ਕਰਦਾ ਹੈ। ਗੱਲ ਕੀ ਦੇਵਤਿਆਂ ਦੇ ਭਾਵੇਂ ਗੁਣ ਭਿੰਨ ਭਿੰਨ ਹੁੰਦੇ ਹਨ ਪਰ ਉਨ੍ਹਾਂ ਦਾ ਕੋਈ ਰੂਪ ਨਹੀਂ। ਦੇਵਤੇ ਵਾਹਿਗੁਰੂ ਜੀ ਦੀਆਂ ਪ੍ਰਕਾਸ਼-ਵਾਨ, ਬਲਵਾਨ, ਤੇਜ-ਵਾਨ ਸ਼ਕਤੀਆਂ ਹਨ।

ਇਕ ਹੋਰ ਉਦਾਹਰਨ ਲਓ ਸੁਕੰਨਿਆ ਇਸਤ੍ਰੀ ਵਾਲੀ, ਜਿਸ ਚੰਗੀ (ਸੁ) ਕੰਨਿਆ ਨੇ ਇਕ ਬੁੱਢੇ ਰਿਸ਼ੀ ਨਾਲ ਸ਼ਾਦੀ ਕੀਤੀ ਸੀ, ਤੇ ਜਿਸ ਦੀ ਤਨੋਂ ਮਨੋਂ ਸੇਵਾ ਕਰਨ ਦੇ ਇਵਜ਼ ਵਿੱਚ "ਅਸ਼ਵਨੀ ਕੁਮਾਰ' ਦੇਵਤੇ ਆਏ ਤੇ ਆ ਕੇ ਬੁੱਢੇ ਖਾਹੇ ਰਿਸ਼ੀ ਨੂੰ ਅਪਨੇ ਦੈਵੀ-ਬਲ ਨਾਲ ਡਾਢਾ ਸੁੰਦਰ ਜੁਆਨ ਕਰ ਗਏ। ਇਨ੍ਹਾਂ ਅਸ਼ਵਨੀ ਕੁਮਾਰਾਂ ਨੇ ਸੁਕੰਨਿਆਂ ਦੀ ਪਰਖ ਕੀਤੀ ਤੇ ਅਪਣਾ ਰੂਪ ਉਜਿਹ ਹੀ ਬਣਾ ਲਿਆ। ਗੱਲ ਕੀ, ਇੱਕ ਦੀ ਬਜਾਏ ਤਿੰਨ ਇੱਕੋ ਜਿਹੇ ਸੁੰਦਰ ਸੁਕੰਨਿਆ ਦੇ ਸਾਹਮਣੇ ਆ ਗਏ। ਹੁਣ ਸੁਕੰਨਿਆ ਵੀ ਟੁਰਦੀ ਜਾਂਦੀ ਸੀ ਤੇ ਉਹ ਤਿੰਨੇ ਜੁਆਨ ਵੀ। ਗਰਮੀ ਦੇ ਦਿਨ ਸਨ। ਪਹਿਲੋਂ ਤਾਂ ਸੁਕੰਨਿਆਂ ਦਮਯੰਤੀ ਵਾਂਙ ਭੁਲੇਖੇ ਵਿਚ ਪੈ ਗਈ, ਪਰ ਜਦ ਨੀਝ ਲਾ ਕੇ ਤੱਕਿਆ ਤਾਂ ਕੀ ਵੇਖਦਾ ਹੈ ਜੁ ਦੋਹਾਂ ਨੂੰ ਤਾਂ ਪਸੀਨਾ ਨਹੀਂ ਆ ਰਿਹਾ ਤੇ ਇੱਕ ਨੂੰ ਆ ਰਿਹਾ ਹੈ। ਉਸ ਵੇਲੇ ਉਸ ਨੂੰ ਪਤਾ ਲੱਗਾ ਜੁ ਪਸੀਨੇ ਤੋਂ ਬਿਨਾਂ ਜੋ ਜੀਵ ਹਨ ਉਹ ਦੇਵਤੇ ਹੋਣਗੇ, ਕਿਉਂਕਿ ਮਨੁੱਖ-ਮਾਤਰ ਨੂੰ ਤਾਂ ਕੰਮ ਕਰਨ ਵੇਲੇ ਪਸੀਨਾ ਅਵੱਸ਼ ਆਉਂਦਾ ਹੈ। ਇਹ ਦੂਜਾ ਫਰਕ ਹੈ 'ਮਨੁੱਖਾਂ' ਤੇ 'ਦੇਵਤਿਆਂ' ਵਿਚ। ਕੀ ? ਮਨੁੱਖ ਜੋ ਕੁਝ ਕਰਦੇ ਹਨ, ਅਪਣੇ ਪਸੀਨੇ ਦੇ ਤ੍ਰਾਣ ਨਾਲ ਕਰਦੇ ਹਨ, ਫਿਰ ਤ੍ਰਾਣ ਲਾਉਣ ਨਾਲ ਥੱਕਦੇ ਹਨ। ਪਰ 'ਦੇਵਤੇ' ਕੰਮ ਕਰੀ ਜਾਂਦੇ ਹਨ, ਤੇ ਕਦੀ ਵੀ ਨਹੀਂ ਥੱਕਦੇ। ਗੱਲ ਕੀ ਦੇਵਤੇ ਅਥੱਕ-ਸ਼ਕਤੀਆਂ ਹਨ ਜੋ ਕੰਮ ਕਰਦਿਆਂ ਨਹੀਂ ਸੰਗਦੀਆਂ। ਸੂਰਜ ਨਿੱਤ ਚੜ੍ਹਦਾ ਹੈ, ਤੇ ਚੜ੍ਹਨ ਤੋਂ ਨਹੀਂ ਸੰਗਦਾ ਯਾ ਥੱਕਦਾ, ਵਾਯੂ ਨਿੱਤ ਚਲਦੀ ਹੈ, ਅਗਨੀ ਨਿੱਤ ਲਾਟਾਂ ਕੱਢਦੀ ਹੈ, ਪਾਣੀ ਨਿੱਤ ਰੁੜ੍ਹਦਾ ਹੈ। ਇਸ ਕਰਕੇ 'ਦੇਵਤੇ' ਉਹ ਹਨ ਜ ਅਪਣਾ ਕੰਮ ਥੱਕਣ ਤੋਂ ਬਿਨਾਂ ਸਦੀਵ ਕਾਲ ਤਕ ਕਰਨ।

ਤੀਜੀ ਗੱਲ ਯਾਦ ਰੱਖਣ ਵਾਲੀ ਇੱਕ ਹੋਰ ਹੈ, ਜੋ ਸਾਨੂੰ ਰਾਹੂ ਕੇਤੂ ਦੀ ਮਿਸਾਲ ਤੋਂ ਪਤਾ ਲੱਗੇਗਾ। ਸਿਆਣੇ ਆਖਦੇ ਹਨ ਜੋ ਰਾਹੂ ਵਾਸਤਵ ਵਿੱਚ ਇੱਕ ਦੈਂਤ ਸੀ, ਪਰ 'ਅੰਮ੍ਰਿਤ' ਜਦ ਖੀਰ-ਸਾਗਰ ਵਿੱਚੋਂ ਨਿਕਲਿਆ ਸੀ ਤਾਂ ਉਹ ਵੀ ਪੀ ਗਿਆ ਸੀ। ਇਸ ਕਰਕੇ ਹੋਰਾਂ ਦੇਵਤਿਆਂ ਵਾਂਙ 'ਰਾਹੂ' ਵੀ 'ਅਮਰ' ਹੈ, ਭਾਵੇਂ ਉਸ ਦਾ ਕੰਮ ਭੈੜਾ ਹੀ ਹੈ-ਗ੍ਰਹਿਣ ਲਾਉਣਾ। ਗੱਲ ਕੀ, ਸੱਭੇ ਦੇਵਤੇ ਇੱਕ ਗੱਲ ਵਿਚ ਸਾਂਝ ਹਨ। ਕੀ ? ਉਹ 'ਅਮਰ' ਹਨ। ਅਸੀਂ ਮਰਦੇ, ਜੀਉਂਦੇ, ਆਵਾਗਉਣ ਦੇ ਚੱਕਰ ਵਿੱਚ ਫਸੇ ਪਏ ਹਾਂ, ਪਰ ਦੇਵਤੇ ਸਦੀਵ-ਕਾਲ ਲਈ ਰਹਿਣਗੇ।

ਇਸ ਕਰਕੇ 'ਦੇਵਤੇ ਉਹ ਹਨ ਜੋ ਪ੍ਰਕਾਸ਼ਵਾਨ ਹਨ, ਜੋ ਅਮਰ ਹਨ, ਜੋ ਆਵਾਗਉਣ ਦੇ ਚੱਕਰ ਤੋਂ ਬਾਹਰ ਹਨ ਤੇ ਜਿਨ੍ਹਾਂ ਦਾ ਕੋਈ ਖਾਸ ਰੂਪ ਨਹੀਂ। ਦੇਵਤੇ

1. ਵੇਖੋ ਲੇਖ 'ਅਸ਼ਵਨੀ ਕੁਮਾਰ' ਜੁ ਇਹ ਕੌਣ ਸ਼ਕਤੀਆਂ ਹਨ।

ਅਥੱਕ-ਸ਼ਕਤੀਆਂ ਹਨ । ਇਨ੍ਹਾਂ ਸ਼ਕਤੀਆਂ ਦਾ ਮੂਲ ਵਾਹਿਗੁਰੂ ਆਪ ਹੈ । ਪਰ ਜੀਕਣ ਸੂਰਜ ਦੀ ਚਿੱਟੀ ਰੋਸ਼ਨੀ ਅੱਗੇ ਸੱਤਾਂ ਰੰਗਾਂ ਵਿੱਚ ਖਿੰਡ ਕੇ ਵੱਖ ਵੱਖ ਨਾਮ ਧਾਰਦੀ ਹੈ ਤੀਕਣ 'ਬ੍ਰਹਮਾ', ਵਿਸ਼ਨ ਤੇ 'ਮਹੇਸ਼' ਭਿੰਨ ਭਿੰਨ ਸ਼ਕਤੀਆਂ ਦੇ ਨਾਮ ਹਨ । ਇਨ੍ਹਾਂ ਦਾ ਮੁੱਢ ਵਾਹਿਗੁਰੂ ਜੀ ਆਪ ਹੀ ਹਨ । ਯਥਾ:—

"ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ, ਆਪੇ ਕਰਤਾ ਕਾਰੀ ।"

[ਰਾਮਕਲੀ ਮ: ੧]

ਭਾਵ 'ਬ੍ਰਹਮਾ', 'ਵਿਸ਼ਨ', 'ਮਹੇਸ਼' ਤਾਂ ਮਨ-ਘੜਤ ਨਾਮ (ਮੂਰਤਿ) ਹਨ । ਕਿਨ੍ਹਾਂ ਦੇ ? ਸ਼ਕਤੀਆਂ ਦੇ । ਇਨ੍ਹਾਂ ਦੇ ਮੁੱਢ, ਕਰਨ-ਕਾਰਨ, ਸੱਤਾ ਦੇ ਪ੍ਰਦਾਤਾ ਵਾਹਿਗੁਰੂ ਜੀ ਆਪ ਹਨ । ਬ੍ਰਹਮਾਂ ਸੰਸਾਰ ਨੂੰ ਪ੍ਰਗਟ ਕਰਨ ਵਾਲੀ ਸ਼ਕਤੀ ਹੈ, ਵਿਸ਼ਨੂੰ ਪਾਲਣ-ਪੋਸਣ ਵਾਲੀ ਸ਼ਕਤੀ ਤੇ ਮਹੇਸ਼ ਮਾਰਨ ਵਾਲੀ, ਸਮੇਟਣ ਵਾਲੀ ; ਯਥਾ:—

"ਏਕਾ ਮਾਈ ਜੁਗਤਿ ਵਿਆਈ,
ਤਿਨਿ ਚੇਲੇ ਪਰਵਾਣੁ ।
ਇਕੁ ਸੰਸਾਰੀ ਇਕੁ ਭੰਡਾਰੀ,
ਇਕੁ ਲਾਏ ਦੀਬਾਣੁ ।......
ਓਹੁ ਵੇਖੈ ਓਨਾ ਨਦਰਿ ਨ ਆਵੈ,
ਬਹੁਤਾ ਏਹੁ ਵਿਡਾਣੁ ।" (ਜਪੁਜੀ)

ਗੱਲ ਕੀ, ਸ਼ਕਤੀ ਦਾ ਮੰਬਾ, ਆਦਿ ਤੇ ਅੰਤ ਵਾਹਿਗੁਰੂ ਆਪ ਹੈ । ਇੱਕ ਸ਼ਕਤੀ ਸਾਰੀਆਂ ਨੂੰ ਨਹੀਂ ਜਾਣ ਸਕਦੀ (ਓਹ ਵੇਖੈ ਓਨਾ ਨਦਰਿ ਨ ਆਵੈ) ਪਰ ਅਪਣੀ ਥਾਂ ਸਭੇ ਸ਼ਕਤੀਆਂ ਪ੍ਰਬਲ ਹਨ । ਗੱਲ ਕੀ ਦੇਵਤਿਆਂ ਤੇ ਆਦ ਦੇਵ ਵਾਹਿਗੁਰੂ ਜੀ ਵਿੱਚ ਉਹੋ ਸੰਬੰਧ ਹੈ ਜਿਹਾ ਕਿ ਬੂਟੇ ਤੇ ਟਾਹਣੀਆਂ ਵਿੱਚ । ਪਰ ਇਹ ਉਦਾਹਰਣ ਰਤਾ ਕੁ ਭੁਚਲਾਣ ਵਾਲਾ ਹੈ, ਕਿਉਂਕਿ ਬੂਟੇ ਤਾਂ ਜੜ੍ਹ ਹਨ, ਪਰ ਵਾਹਿਗੁਰੂ ਜੀ ਅਤੇ ਦੇਵਤੇ ਜੜ੍ਹ ਨਹੀਂ, ਭਿੰਨ ਭਿੰਨ ਸ਼ਕਤੀਆਂ ਹਨ । ਮਨੁੱਖਾਂ ਵਿੱਚ ਵੀ ਸ਼ਕਤੀ ਹੈ, ਪਰ ਸਾਡੇ ਨਾਲ ਜੜ੍ਹ ਮਾਦਾ ਵੀ ਹੈ, ਸਾਡੀ ਰੋਸ਼ਨੀ ਨਾਲ ਪ੍ਰਛਾਵਾਂ ਵੀ । ਪਰ ਦੇਵਤੇ ਤਾਂ ਨਿਰੋਲ ਸ਼ਕਤੀਆਂ ਹਨ—ਅਜਰ, ਅਮਰ, ਅਥੱਕ !

੨.

ਆਓ ਪਹਿਲੋਂ ਅਸੀਂ ਇਹ ਵਿਚਾਰੀਏ ਜੁ ਬ੍ਰਹਿਮੰਡ ਵਿੱਚ ਕਿਤਨੀਆਂ ਪ੍ਰਬਲ ਸ਼ਕਤੀਆਂ ਕੰਮ ਕਰ ਰਹੀਆਂ ਹਨ । ਇਸ ਵਿੱਚ ਕੋਈ ਸ਼ੱਕ ਨਹੀਂ ਜੁ ਇੱਕ ਨਿੱਕੇ ਰੇਤ ਦੇ ਕਿਣਕੇ ਵਿੱਚ ਵੀ ਬੇਅੰਤ ਸ਼ਕਤੀਆਂ ਕੰਮ ਕਰ ਰਹੀਆਂ ਹਨ, ਜਿਨ੍ਹਾਂ ਦਾ ਗਿਣਨਾ ਪਹਿਲੋਂ ਪਹਿਲ ਅਸੰਭਵ ਜਾਪਦਾ ਹੈ । ਪਰ ਜੀਕਣ ਸਿਆਣਿਆਂ ਨੇ ਸਾਇੰਸ ਦੀਆਂ ਸੌ-ਧਾਤਾਂ (Elements) ਨੂੰ ਛੰਡਕੇ ਪੰਜ-ਭੂਤ ਮਿੱਥੇ ਹਨ, ਯਥਾ ਅਕਾਸ਼, ਵਾਯੂ ਅਗਨੀ (ਤੇਜ਼), ਪੌਣ ਤੇ ਪਾਣੀ, ਉਸੇ ਤਰ੍ਹਾਂ ਦੇਵਤੇ ਵੀ ਮੋਟੀ ਪੜਤਾਲ ਲਈ ੩੩ ਗਿਣੇ ਹਨ ।

ਇਹ ਕਿਉਂ ਗਿਣੇ ਹਨ ? ਇਸ ਗੱਲ ਦਾ ਉੱਤਰ ਅੱਗੇ ਜਾਕੇ ਖੁਲ੍ਹ ਜਾਵੇਗਾ। ਪਰ ਆਓ ਪਹਿਲੋਂ ਅਸੀਂ 'ਬ੍ਰਹਿਮੰਡ' ਵੱਲ ਨਜ਼ਰ ਫੇਰੀਏ ਤੇ ਵੇਖੀਏ ਜੁ ਇੱਥੇ ਕਿਤਨੀਆਂ ਤਾਕਤਾਂ ਕੰਮ ਕਰ ਰਹੀਆਂ ਹਨ। ਪੰਜ-ਭੂਤ ਤਾਂ ਅਸੀਂ ਅੱਗੇ ਗਿਣ ਹੀ ਆਏ ਹਾਂ। ਇਹ ਇਸ ਬ੍ਰਹਿਮੰਡ ਦਾ ਪਿੰਜਰ ਹਨ। ਪਰ ਇਨ੍ਹਾਂ ਤੋਂ ਛੁੱਟ ਤਿੰਨ ਹੋਰ ਤਾਕਤਾਂ ਵੀ ਇੱਥੇ ਵਸਦੀਆਂ ਹਨ। ਕੀ ? ਇੱਕ ਤਾਂ ਧ੍ਰੂ-ਤਾਰਾ ਜੋ ਹੋਰਾਂ ਨਖੱਤਰਾਂ ਦਾ ਵਾਚਕ ਹੈ, ਤੇ ਜੋ ਅਟੱਲ-ਪਦਵੀ ਰਖਣ ਕਰਕੇ ਖਾਸ ਧਿਆਨ ਯੋਗ ਹੈ। ਹੁਣ ਇਸੇ ਅੱਟਲ ਸ਼ਕਤੀ ਅੱਗੇ ਆਕੇ ਦੋ ਪੱਖ ਹੋ ਜਾਂਦੇ ਹਨ ਜਿਨ੍ਹਾਂ ਨੂੰ 'ਦੇਵ-ਲੋਕ' ਆਖਦੇ ਹਨ ਭਾਵ 'ਸੁਰਗ' ਤੇ 'ਮਾਤ-ਲੋਕ', ਯਾ 'ਦੇਵ-ਪਉੜੀ' ਤੇ 'ਪਿਤਰ-ਪਉੜੀ'। ਪਹਿਲੀ ਮੁਢਲੀ ਤਕਾਤ ਤਾਂ ਇੱਕ ਹੁੰਦੀ ਹੈ, ਪਰ ਅੱਗੋਂ ਇੱਕ ਧਾਰ ਦੀਆਂ ਦੋ ਧਾਰਾਂ ਹੋ ਜਾਇਆ ਕਰਦੀਆਂ ਹਨ। ਇਸੇ ਕਰਕੇ ਸੰਸਾਰ ਵਿੱਚ ਦੁਖ-ਸੁਖ, ਦਿਨ-ਰਾਤ, ਊਚ-ਨੀਚ ਦਾ ਜੋੜਾ ਹੈ। ਦੇਵ-ਲੋਕ ਉੱਚੀ ਪਉੜੀ ਦਾ ਵਾਚਕ ਹੈ, ਤੇ ਸੋਮ-ਲੋਕ ਆਵਾਗਵਣ ਵਿੱਚ ਉਤਰਨ ਵਾਲੀ ਪਉੜੀ ਦਾ। ਇਨ੍ਹਾਂ ਦੇ ਦੋ ਚਿੰਨ੍ਹ ਹਨ—'ਸੂਰਜ' ਤੇ ਚੰਦ੍ਰਮਾਂ (ਸੋਮ)। ਗੱਲ ਕੀ, 'ਬ੍ਰਹਿਮੰਡ' ਵਿੱਚ ੮ ਤਾਕਤਾਂ ਵਸਦੀਆਂ ਹਨ—ਪੰਜ ਭੂਤ+ਚੰਦ੍ਰਮਾਂ ਸੂਰਜ ਤੇ ਅਟੱਲ-ਧ੍ਰੂ। ਇਨ੍ਹਾਂ ਅੱਠ ਵਸਨੀਕ-ਸ਼ਕਤੀਆਂ ਨੂੰ 'ਵਸੂ' ਦੇਵਤੇ ਆਖਦੇ ਹਨ। ਵਸੂ ਕਿਉਂ? ਇਸ ਲਈ ਜੁ ਇਹ ਤਾਕਤਾਂ ਸੰਸਾਰ ਵਿੱਚ ਵਸ ਰਹੀਆਂ ਹਨ। ਇਥੇ ਤੋੜੀ ਤਾਂ ਸਾਫ਼ ਸਪਸ਼ਟ ਹੈ।

ਪਰ ਜੀਕਣ ਕਾਗਜ਼ ਤੇ ਲਿਖਣ ਲਈ ਕਲਮ ਦੀ ਲੋੜ ਹੈ ਉਸੇ ਤਰ੍ਹਾਂ ਬ੍ਰਹਿਮੰਡ ਵਿੱਚ ਵੀ ਕੋਈ ਲਿਖਣ ਵਾਲੀ ਕਲਮ ਲੋੜੀਂਦੀ ਹੈ। ਇਹ ਸੂਰਜ ਦੀ ਟੋਰ ਹੈ। ਸੂਰਜ ਇੱਕ ਜਗਾ ਟਿਕ ਕੇ ਨਹੀਂ ਬਹਿੰਦਾ, ਬਾਰਾਂ ਮਹੀਨੇ ਟੁਰਦਾ ਹੀ ਰਹਿੰਦਾ ਹੈ, ਜੀਕਣ ਘੜੀ ਦੀ ਛੋਟੀ ਸੂਈ ਬਾਰਾਂ ਘਰ ਦਿਨ ਵਿੱਚ ਪੂਰੇ ਕਰਦੀ ਹੈ। ਹੁਣ ਜਿਤਨੇ ਮਹੀਨੇ ਹਨ ਉਤਨੇ ਹੀ ਸੂਰਜ ਦੇ ਘਰ ਹਨ। ਇਨ੍ਹਾਂ ਵਿੱਚ ਸੂਰਜ ਭਿੰਨ ਭਿੰਨ ਰੂਪ ਵਿਚ ਨਿਠਕੇ ਬੈਠਦਾ ਹੈ। ਵੇਖੋ ਗਰਮੀਆਂ ਵਿੱਚ ਕਿਤਨੀ ਗਰਮੀ ਹੁੰਦੀ ਹੈ, ਫਿਰ ਜਦ ਸੂਰਜ ਦੱਖਣ ਨੂੰ ਜਾਂਦਾ ਹੈ ਤਾਂ ਕਿਤਨੀ ਸਰਦੀ ਹੋ ਜਾਂਦੀ। ਇਨ੍ਹਾਂ ੧੨ ਭਿੰਨ ਭਿੰਨ ਸੂਰਜ ਦਿਆਂ ਤ੍ਰਾਣਾਂ ਦਾ ਨਾਮ ੧੨ ਆਦਿਤ ਦੇਵਤੇ ਕਰਕੇ ਆਖੀਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਜੁ ਸੂਰਜ ਤਾਂ ਇੱਕ ਹੈ, ਪਰ ਇਸਦੇ ਤ੍ਰਾਣ (ਸ਼ਕਤੀਆਂ) ਭਿੰਨ ਭਿੰਨ ਘਰਾਂ ਵਿੱਚ ਭਿੰਨ ਭਿੰਨ ਹਨ। ਇਸ ਕਰਕੇ ਸੂਰਜ ਦੀਆਂ ਹੀ ੧੨ ਹੋਰ ਸ਼ਕਲਾਂ ਹਨ। ਇਨ੍ਹਾਂ ਨੂੰ ਆਦਿਤ ਕਿਉਂ ਆਖਦੇ ਹਨ ? ਇਸ ਕਰਕੇ ਜੁ ਸੂਰਜ ਵਾਂਙ ਇਹ ੧੨ ਸ਼ਕਤੀਆਂ ਵੀ ਅਦੁਤੀ ਹਨ। ਤੇ ਸਦੀਵ ਕਾਲ ਤੱਕ ਰਹਿਣਗੀਆਂ। ਗੱਲ ਕੀ, ਬ੍ਰਹਮੰਡ ਵਿਚ ੮ 'ਵਸੂ' ਤੇ 'ਬਾਰਾਂ-ਆਦਿਤ' ਸਾਰੇ ੨੦ ਦਵਤੇ ਹਨ। ਵਸੂ ਤਾਂ ਕਾਗਜ਼ ਵਾਂਙ ਸਥਿਰ ਹਨ, । ਤਰ ਸੂਰਜ ਦੀ ਕਲਮ ਉਪਰ ਟੁਰਦੀ ਹੈ, ਘੜੀ ਦੀ ਸੂਈ ਵਾਂਙ ਇਧਰ ਉਧਰ ਫਿਰਦੀ ਹੈ ਤੇ ਹਰ ਇਕ ਘਰ ਵਿਚ ਜਾਂਦੀ ਹੈ। ਇਸ ਕਰਕੇ ਜੇ ਵਸੂ ਘੜੀ ਦਾ ਡਾਇਲ (Dial=objective ground) ਹਨ ਤਾਂ 'ਆਦਿਤ' ਟੁਰਨ ਵਾਲੀ ਸੂਈ ਹੈ (Active force)। ਉਹ ਵੀ ਸ਼ਕਤੀਆਂ ਹਨ। ਜੜ੍ਹ (ਮਾਦਾ) ਵੀ ਸ਼ਕਤੀ ਤੋਂ ਹੀ ਉਤਪੰਨ ਹੁੰਦਾ ਹੈ। ਤੇ ਫਿਰ

ਤਾਂ ਇਤਨਾ ਜੁ ਕੋਈ ਸ਼ਕਤੀਆਂ ਮੁਢ ਦੇ ਕੋਲ ਹੋਣ ਕਰਕੇ ਪ੍ਰਬਲ ਹਨ, ਦੂਜੀਆਂ ਦੂਰ ਹੋਣ ਕਰਕੇ ਸਿਥਲ। ਆਦਿਤ ਪ੍ਰਬਲ-ਸ਼ਕਤੀਆਂ ਹਨ, ਤੇ ਵਸੂ ਸੁਸਤ। ਪਰ ਹਨ ਦੋਵੇਂ ਸ਼ਕਤੀਆਂ। ਨਹੀਂ ਤਾਂ ਅਸੀਂ ਉਨ੍ਹਾਂ ਨੂੰ 'ਦੇਵਤੇ' ਨਾ ਆਖਦੇ। ਇਹ ਤਾਂ ਹੋਈਆਂ ਬ੍ਰਹਿਮੰਡ ਦੀਆਂ ੨੦ ਸ਼ਕਤੀਆਂ।

ਆਓ ਹੁਣ ਅਪਣੇ 'ਪਿੰਡ' ਸਰੀਰ ਨੂੰ ਦੇਖੀਏ। ਇਸ ਵਿਚ ਵੀ ਅਨੇਕ ਸ਼ਕਤੀਆਂ ਕੰਮ ਕਰ ਰਹੀਆਂ ਹਨ, ਤੇ ਸ਼ਕਤੀਆਂ ਸਮੁਦਾਇ ਦਾ ਨਾਮ ਪ੍ਰਾਣੀ ਹੁੰਦਾ ਹੈ। ਹੁਣ ਗਿਣੋ ਸਾਡੇ ਵਿਚ ਕਿਤਨੀਆਂ ਹਨ। ੫ ਤਾਂ ਕਰਮ ਇੰਦਰੇ ਹਨ ਜੋ ਬਾਹਰ ਹਨ, ਟੁਰਦੇ ਫਿਰਦੇ ਹਨ, ਬੋਲਦੇ ਖਾਂਦੇ। ਇਨ੍ਹਾਂ ਦੇ ਅੰਦਰ ੫ ਗਿਆਨ ਇੰਦਰੇ ਹਨ ਜਿਨ੍ਹਾਂ ਦੁਆਰਾ ਬਾਹਰ ਦੀਆਂ ਗੱਲਾਂ ਦਾ ਗਿਆਨ ਸਾਨੂੰ ਅੰਦਰ ਹੁੰਦਾ ਹੈ। ਇਨ੍ਹਾਂ ਦਾ ਸੰਘਟਨ ਕਰਨ ਵਾਲਾ ੧੧ਵਾਂ 'ਮਨ' ਹੈ। ਗੱਲ ਕੀ, ੧੧-ਤਾਕਤਾਂ ਸਾਡੇ ਵਿਚ ਪ੍ਰਬਲ ਹਨ। ਇਨ੍ਹਾਂ ਨੂੰ ਰੁੱਦਰ ਆਖਦੇ ਹਨ। ਯਥਾ:—

'ਗਿਆਰਾਂ ਰੁਦ੍ਰ ਸਮੁੰਦਰ ਵਿੱਚ
ਪਲ ਦਾ ਪਾਰਾਵਾਰ ਨ ਪਾਯਾ।

ਭਾਵ ਇਹ ਭਾਵੇਂ ੧੧ ਹਨ, ਪਰ ਵਾਹਿਗੁਰੂ ਜੀ ਜੋ ਅਨੰਤ ਹਨ, ਸਮੁੰਦਰ-ਵਤ ਹਨ, ਉਨ੍ਹਾਂ ਦਾ ਇਹ ਅੰਤ ਨਹੀਂ ਪਾ ਸਕਦੇ ਇਨ੍ਹਾਂ ਨੂੰ 'ਰੁਦ੍ਰ' ਕਿਉਂ ਆਖਦੇ ਹਨ ? ਇਸ ਕਰਕੇ ਕਿ ਜਦ ਕਿਸੇ ਸਰਬੰਧੀ ਦੇ ਮਰਨ ਵੇਲੇ ਮਨ ਨੂੰ ਖੇਦ ਲਗਦਾ ਹੈ ਤਾਂ ਸਾਰੇ ੧੧ ਰਲਕੇ ਰੋਂਦੇ ਹਨ (ਰੁਦ੍ਰ=ਰੋਣਾ)।

ਇਹ ਹੋਈਆਂ ੨੦ ਬ੍ਰਹਿਮੰਡੀ ਸ਼ਕਤੀਆਂ ਤੇ ੧੧ ਪਿੰਡ ਦੀਆਂ ਸ਼ਕਤੀਆਂ ਕੁੱਲ ੩੧ ਸ਼ਕਤੀਆਂ। ਦੋ ਹੋਰ ਦੇਵਤੇ ਕੇਹੜੇ ਹਨ ਜਿਨ੍ਹਾਂ ਦੇ ਮਿਲਣ ਨਾਲ ੩੩ ਮੁਖੀ ਦੇਵਤੇ ਪੂਰਨ ਹੋ ਜਾਂਦੇ ਹਨ ? ਉੱਤਰ ਹੈ। ਜੁ ਇੰਦ੍ਰੀਆਂ ਦਾ ਸਰਦਾਰ ਮਨ ਨਹੀਂ, ਇਕ ਹੋਰ 'ਤੱਤ' ਹੈ ਜਿਸ ਨੂੰ ਅਸੀਂ 'ਇੰਦ੍ਰ' ਆਖਾਂਗੇ। ਇਹ ਬੱਤੀਵਾਂ ਤੱਤ ਹੈ। ਇਹ ਦੇਵਤਾ ਅੰਦਰ ਵੀ ਹੈ ਤੇ ਬਾਹਰ ਵੀ। ਅੰਦਰ ਹੋਕੇ ਸਭ ਇੰਦ੍ਰੀਆਂ ਉੱਪਰ ਰਾਜ ਕਰਦਾ ਹੈ, ਤਦ ਇਸ ਨੂੰ 'ਜੀਵ-ਆਤਮਾ' ਆਖਦੇ ਹਨ। ਬਾਹਰ ਹੋਕੇ ਪੰਜਾਂ ਤੱਤਾਂ ਉੱਪਰ ਰਾਜ ਕਰਦਾ ਹੈ, ਮੀਂਹ ਵਸਾਉਂਦਾ ਹੈ, ਬਿਜਲੀ ਲਿਸ਼ਕਾਉਂਦਾ ਹੈ। ਪਰ ਵਾਸਤਵ ਵਿਚ ਇਹ ਮੁੱਢ ਛੁਟ-ਦੂਜਾ (Penultimate) ਤੱਤ ਹੈ ਜੋ ਚੈਤਨਤਾ ਦੁਆਰਾ ਸਾਰੇ ਪ੍ਰਪੰਚ ਨੂੰ ਬੰਨ੍ਹ ਰਖਦਾ ਹੈ, ਜਿਸਦੀ ਹਉਮੈਂ ਨਾਲ ਜਗਤ ਬੱਝਾ ਰਹਿੰਦਾ ਹੈ। ਇਹ ਤਾਂ ਹੋਇਆ 'ਇੰਦ੍ਰ', ਭਾਵ ਇੰਦ੍ਰੀਆਂ ਤੋਂ ਉਪਰਲਾ-ਤੱਤ। ਪਰ ਇਸ ਵਿਚ ਅਜੇ ਹਉਮੈਂ ਹੈ। ਮੁੱਢਲਾ-ਤੱਤ ਕੀ ਹੈ ? ਉੱਤਰ ਹੈ ਜੁ ਇਹ ਵਾਹਿਗੁਰੂ ਜੀ ਆਪ ਹਨ ਜੋ ਹਉਮੈਂ ਤੋਂ ਵੀ ਉੱਪਰ ਹਨ। ਬੱਸ, ਇਹੋ ਤੇਤੀਵਾਂ 'ਦੇਵਤਾ' ਹੈ। ਇਹ ਹੋਰ ਦੇਵਤਿਆਂ ਵਾਂਙ ਦੇਵਤਾ ਨਹੀਂ, ਸਗੋਂ ਦੇਵਤਿਆਂ ਦਾ ਪਿਤਾ ਹੈ—[1]'ਪ੍ਰਜਾ-ਪਤੀ'; ਨਹੀਂ ਨਹੀਂ, ਉਨ੍ਹਾਂ ਦੀ ਮਾਂ ਹੈ—[2]'ਅਦਿਤੀ';

1. ਨਿਰੰਕਾਰ।
2. ਬੇਅੰਤਤਾ (Infinity) 'ਅਦਿਤੀ' ਬਾਬਤ ਵੇਦਾਂ ਵਿੱਚ ਇੱਕ ਬੜੀ ਗੁੰਝਲ ਆਉਂਦੀ ਹੈ, ਜੁ ਉਹ 'ਦਖਸ਼'

(ਫੁਟ ਨੋਟ ਦੀ ਬਾਕੀ ਅਗਲੇ ਸਫੇ ਤੇ)

ਨਹੀਂ ਨਹੀਂ, ਮਾਤਾ ਪਿਤਾ ਹੋਕੇ ਵੀ ਵਿਅਕਤੀ ਤੋਂ ਭਿੰਨ (Impersonal) 'ਨਾਮ' ਹੈ।

ਅਗਲੇ ਪੰਨੇ ਤੇ ਇਹ ੩੩ ਦੇਵਤੇ ਇੱਕ ਨਕਸ਼ੇ ਦੀ ਸੂਰਤ ਵਿੱਚ ਦਿੱਤੇ ਜਾਂਦੇ ਹਨ ਤਾਂ ਜੁ ਛੇਤੀ ਸਮਝ ਪੈ ਜਾਵੇ:—

(ਪਿਛਲੇ ਸਫ਼ੇ ਦੇ ਫੁਟ ਨੋਟ ਦੀ ਬਾਕੀ)

ਦੀ ਮਾਂ ਅਤੇ ਧੀ ਵੀ ਹੈ, । ਇਸ ਉਪਰ ਪ੍ਰਸ਼ਨ ਇਹ ਹੈ :—

"Aditi is called deva-matri i. e. 'Mother of gods' and is represented as the mother of Daksha and the daughter of Daksha ! On this statement. Yaska remarks in the Nirukta;—How can this be possible ?"

Dowson' s Hindu classical Dictionary.

ਉੱਤਰ ਇਹ ਹੈ ਜੁ 'ਦਖਸ਼' ਦਾ ਭਾਵ ਹੈ ਆਤਮਕ ਗਿਆਨ । ਇਸ ਗਿਆਨ (ਨਾਮ) ਦੇ ਅਨੁਭਵ ਕਰਨ ਨਾਲ 'ਬੇਅੰਤਤਾ' ਰੂਪੀ 'ਧੀ' ਸਾਡੇ ਹਿਰਦੇ ਅੰਦਰ ਪੈਦਾ ਹੁੰਦੀ ਹੈ ਤੇ ਇੰਞ ਅਸੀਂ ਬੇਅੰਤ-ਪਾਰਬ੍ਰਹਮ ਵਿੱਚ ਸਮਾ ਜਾਂਦੇ ਹਾਂ। 'ਬੇਅੰਤਤਾ' ਇਸ ਕਰਕੇ 'ਨਾਮ' (ਦਖਸ਼) ਦੀ ਮਾਂ ਵੀ ਹੈ ਕਿਉਂਕਿ ਉਹੋ ਜਣਦੀ ਹੈ, ਤੇ ਧੀ ਇੰਞ ਹੈ ਜੁ ਸਾਡੀ ਅਗਿਆਨ ਅਵਸਥਾ ਵਿੱਚ ਉਹੋ ਫਿਰ ਸਾਡੇ ਹਿਰਦੇ ਵਿੱਚ ਧੀ-ਰੂਪ ਧਾਰਨ ਕਰਕੇ ਜੰਮਦੀ ਹੈ । ਇਹ ਅਧਿਆਤਮਕ-ਪਹੇਲੀ (Puzzle) ਹੈ ਤੇ ਮੌੜ ਤੋੜ ਕੇ ਇਹੋ ਦਸਦੀ ਹੈ ਜੁ 'ਨਾਮ' ਸਾਡੀ ਮਾਤਾ, ਪਿਤਾ, ਧੀ, ਪੁੱਤ ਸਭੌ ਕੁਝ ਹੈ ਕਿਉਂਕਿ ਚੱਕਰ ਦੇ ਕੇਂਦਰ ਵਿੱਚ ਸਭ ਆ ਜੁੜਦੇ ਹਨ—(Centre is the locus of all radii !)

# ੩੩ ਦੇਵਤੇ

| ੮ ਵਸੂ | + | ੫ ਕਰਮ ਇੰਦ੍ਰੇ | + | ਇੰਦ੍ਰ | + | ੧ |
|---|---|---|---|---|---|---|
| ਬ੍ਰਹਿਮੰਡ | | ੧ ਪਿੰਡ ਮਾਨ | | ਇੰਦ੍ਰੀਆਂ ਤੋਂ ਉਪਰਲਾ ਤੱਤ ਜੀਵ-ਆਤਮਾ | | ਨਿਰੰਕਾਰ ਯਾ ਪਰਮਾਤਮਾ |
| ੧੨ ਆਦਿਤ Objective-world | | ੫ ਗਿਆਨ ਇੰਦ੍ਰੇ Subjective world | | | | |

੨੦ + (੧੧ ਰੁਦ੍ਰ) + ੧ + ੧

———————————————

੩੩

ਇਥੇ ਇੱਕ ਗੱਲ ਖਾਸ ਧਿਆਨ ਯੋਗ ਹੈ। ਕੀ ? 'ਇੰਦ੍ਰ'। ਅਸੀਂ ਵੇਦਾਂ, ਪੁਰਾਣਾਂ ਤੇ ਸ਼ਾਸਤ੍ਰਾਂ ਵਿੱਚ ਇੰਦ੍ਰ ਬਾਬਤ ਘੜੀਆਂ ਕਹਾਣੀਆਂ ਪੜ੍ਹਦੇ ਹਾਂ,ਤੇ ਸਮਝਦੇ ਹਾਂ ਜੁ ਇੰਦ੍ਰ ਸੂਰਗ ਵਿੱਚ ਰਾਜ ਕਰਦਾ ਹੈ, ਦੇਵਤਿਆਂ ਦਾ ਰਾਜਾ ਹੈ,ਅਪੱਛਰਾਂ ਤੇ ਮੋਹਣੀਆਂ ਉਸਦੇ ਦਰਬਾਰ ਵਿੱਚ ਨਾਚ ਕਰਦੀਆਂ ਹਨ । ਕੀ ਇਹ ਗੱਲਾਂ ਸੱਚ ਹਨ ਯਾ ਝੂਠ ? ਉੱਤਰ ਹੈ ਜੁ ਸੱਚ ਵੀ ਹਨ ਤੇ ਝੂਠ ਵੀ। ਝੂਠ ਤਦ ਹਨ ਜੇ ਅਸੀਂ ਇੰਦ੍ਰ ਨੂੰ ਹੋਰ ਰਾਜਿਆਂ ਵਾਂਙ ਕੋਈ ਰਾਜਾ ਸਮਝਦੇ ਹਾਂ, ਤੇ ਸੂਰਗ ਨੂੰ ਕੋਈ ਦੇਸ ਸਮਝਦੇ ਹਾਂ,ਜੋ ਭੁੱਲ ਹੈ। ਸੱਚ ਗੱਲ ਇਹ ਹੈ, ਉਹੋ ਬ੍ਰਹਿਮੰਡ ਵਿੱਚ ਰਾਜ ਕਰਦਾ ਹੈ । ਪਰ ਉਹ ਨਿਰੰਕਾਰੀ-ਸੱਤਾ (Impersonal Force) ਹੈ, ਕੋਈ ਪ੍ਰਾਣੀ ਨਹੀਂ । ਜੇ ਪ੍ਰਾਣੀ ਹੁੰਦਾ ਤਾਂ ਅਸੀਂ ਉਸ ਨੂੰ 'ਦੇਵਤਾ' ਆਖਦੇ । ਤੇ ਪ੍ਰਜਾ-ਪਤੀ ਕੋਈ ਖਾਸ ਦੇਵੀ ਯਾ ਦੇਵਤਾ ਨਹੀਂ, ਉਹ ਤਾਂ ਨਿਰੰਕਾਰ, ਸੁੱਧ-ਚੇਤਨ, ਪਰਮਾਤਮਾ ਹੈ । ਜੀਵ ਆਤਮਾ ਵਿੱਚ ਰਤਾ ਕੁ ਅਗਿਆਨ ਹੈ, ਇਸੇ ਕਰਕੇ ਤਾਂ 'ਇੰਦ੍ਰ' ਦਾ ਆਸਣ ਵੀ ਡੋਲਦਾ ਹੈ। ਕਿਉਂ ? ਅਗਿਆਨ ਆਸਣ ਨੂੰ ਹਿਲਾਂਦਾ ਹੈ। ਪਰ ੩੩ਵਾਂ ਤੱਤ ਸੁਧ-ਗਿਆਨ ਹੈ, ਇਸ ਕਰਕੇ ਵਾਹਿਗੁਰੂ ਆਪ ਹੈ। ਗੱਲ ਕੀ, ੩੩ ਦੇਵਤੇ ਮਾਨੋ ਇੱਕ ਬ੍ਰਹਿਮੰਡ ਦੀ ਸਮੁਦਾਇ ਫੋਟੋ ਹਨ; ਇਨ੍ਹਾਂ ਵਿੱਚ ਸੰਸਾਰ ਦੀ ਪਉੜੀ ਹੈ—ਬ੍ਰਹਿਮੰਡ ਜੋ ਜੜ੍ਹ ਹੈ, ਉਸ ਤੋਂ ਟੱਪ ਚੇਤਨ ਚਿਦਾਕਾਸ਼, ਫਿਰ ਜੀਵ-ਆਤਮਾ ਤੇ ਪਰਮਾਤਮਾਂ। ਹਾਂ ਜੀ ੩੩ ਦੇਵਤੇ ਇੱਕ ਜਟਕੀ ਗਿਣਤੀ ਹੈ ਪਿੰਡ ਤੇ ਬ੍ਰਹਿਮੰਡ ਦੇ ਤੱਤਾਂ ਦੀ । ਇਹ ਆਖਣਾ ਜੁ ੩੩ ਤੋਂ ਘੱਟ ਕਿਉਂ ਨਹੀਂ, ਇਤਨੀ ਹੀ ਭੁੱਲ ਹੈ ਜਿਤਨਾ ਇਹ ਆਖਣਾ ਕਿ ਗਜ਼ ਤਿੰਨ ਫੁਟਾਂ ਤੋਂ ਘੱਟ ਕਿਉਂ ਨਹੀਂ । ੩੩ ਦੇਵਤੇ ਮਾਨੋਂ ਇੱਕ ਗਜ਼ ਹੈ ਜਿਸ ਨਾਲ ਅਸੀਂ ਇਸ ਸੰਸ ਰ ਨੂੰ ਮਿਣ ਸਕਦੇ ਹਾਂ ਤੇ ਪੂਰਾ ਪਤਾ ਕੱਢ ਸਕਦੇ ਹਾਂ ।

ਜੇ ਅਸੀਂ ਤੇਤੀਸ ਦੇਵਤਿਆਂ ਦੀ ਘੁੰਡੀ ਨੂੰ ਸਮਝ ਜਾਈਏ ਤਾਂ ਅਸੀਂ ਸਮਝ ਜਾਵਾਂਗੇ ਜੁ ੩੩ ਕ੍ਰੋੜ ਦੇਵਤੇ ਕਿਉਂ ਬਣੇ ? ਉੱਤਰ ਹੈ ਜੁ ਇਹ ਤਾਂ ਮੁਬਾਲਗਾ (Hyperbole) ਹੈ ਜਿਸ ਨੂੰ ਕਵਤਾ ਆਦਿ ਲੇਖਾਂ ਵਿੱਚ ਵਰਤਣ ਦੀ ਖੁੱਲ੍ਹ ਹੈ। ਦੇਵਤੇ ਤਾਂ ਇਤਨੇ ਹਨ ਜਿਤਨਾ ਕਿ ਸੰਸਾਰ ਦੇ ਟੰਟੇ ਹਨ, ਇਸ ਕਰਕੇ ਦੇਵਤੇ ਵੀ ਬੇਅੰਤ ਹਨ । 'ਕ੍ਰੋੜ' ਅੱਖਰ ਬੇਅੰਤਤਾ ਨੂੰ ਪ੍ਰਗਟ ਕਰਦਾ ਹੈ, ਪਰ ਸਾਨੂੰ ੩੩ ਨੰਬਰ ਨੂੰ ਨਹੀਂ ਭੁੱਲਣਾ ਚਾਹੀਦਾ ਕਿਉਂਕਿ (੩੩) ਸੰਸਾਰ ਦਾ ਗਜ਼ ਹੈ; ਜੀਕਣ[1] 'ਸਪਤਾਹਰੋ' ੨੭ ਤੱਤਾਂ ਦਾ । ਅੱਗੋਂ ਫਿਰ ਹੋਰ ਗਜ਼ ਹਨ—ਜੀਕਣ 'ਚੌਰਾਸੀ-ਲੱਖ' ਜੀਆ-ਜੂਨ ਦਾ ਗਜ਼ ਹੈ। ਗੱਲ ਕੀ ੩੩ ਨੰਬਰ ਅਪਣਾ ਭਾਵ ਆਪਣੀ ਥਾਂ ਪੂਰਾ ਪੂਰਾ ਰੱਖਦਾ ਹੈ। ਇਸ ਨੂੰ ਅੱਖਾਂ ਤੋਂ ਓਹਲੇ ਨਾ ਕਰਦੇ ਹੋਏ ਅਸੀਂ ਆਖ ਸਕਦੇ ਹਾਂ ਜੁ ਦੇਵਤੇ ਇਤਨੇ ਹਨ ਜਿਤਨੇ ਸਾਡੇ ਸ਼ਿਰ ਉਪਰ ਵਾਲ ਹਨ; ਯਾ ਜਿਤਨੇ ਰੇਤ ਦੇ ਦਾਣੇ ਸਮੁੰਦਰ ਦੇ ਕੰਢੇ ਉਪਰ ਹਨ। ਜਦ ਗਜ਼ ਬਣ ਜਾਵੇ ਤਾਂ ਅੱਗੋਂ ਸ੍ਰਿਸ਼ਟੀ ਮਿਣੀ ਜਾ ਸਕਦੀ ਹੈ। ਇਸ ਕਰਕੇ ੩੩ ਨੰਬਰ ਪਿੰਡ-ਬ੍ਰਹਿਮੰਡ ਦਾ ਗਜ਼ ਹੈ।

1. ਵੇਖੋ ਲੇਖ ਇਸ ਉਪਰ ।

(੩)

ਪਰ-ਤੇਤੀਸ-ਦੇਵਤਿਆਂ ਦਾ ਭਾਵ ਇਹ ਨਹੀਂ ਜੁ ਦੇਵਤੇ ਸਿਰਫ ੩੩ ਹੀ ਹਨ। ਤੁਸੀਂ ਇਕ ਬ੍ਰਹਮਾ ਯਾ ਪੈਦਾ ਕਰਨ ਵਾਲੀ ਸ਼ਕਤੀ ਨੂੰ ਹੀ ਲਓ। ਵੇਖੋ ਇਸ ਦੀਆਂ ਕਿਤਨੀਆਂ ਸ਼ਕਲਾਂ ਹਨ—ਅੰਡਜ, ਜੇਰਜ, ਸੇਤਜ, ਉਤਭੁਜ ਤਾਂ ਚਾਰ ਮੋਟੇ ਮੋਟੇ ਅੰਗ ਹਨ। ਹੁਣ ਅੰਡੇ ਦੇਣ ਵਾਲੇ ਵੀ ਹਜ਼ਾਰਾਂ ਹੀ ਪੰਛੀ ਹਨ, ਕੋਈ ਵੱਡੇ ਅੰਡੇ ਦੇਂਦਾ ਹੈ, ਕੋਈ ਛੋਟੇ; ਮੱਛੀਆਂ ਇਕ ਦੀ ਥਾਂ ਹਜ਼ਾਰਾਂ ਅੰਡੇ ਦੇਂਦੀਆਂ ਹਨ। ਇਸੇ ਤਰ੍ਹਾਂ ਫਿਰ ਜੇਰ ਵਾਲੇ ਚੌਪਾਏ ਤੇ ਮਨੁੱਖ ਮਾਤਰ ਭਿੰਨ ਭਿੰਨ ਰੂਪ, ਹਨ ਰੇਖ ਤੇ ਬੋਲੀਆਂ ਵਾਲੇ ਹਨ। ਗੱਲ ਕੀ, ਇਕ ਕਰਤਾ- ਸ਼ਕਤੀ (ਬ੍ਰਹਮਾ) ਦੇ ਕ੍ਰੋੜਾਂ ਰੂਪ ਹਨ ਇਸੇ ਤਰ੍ਹਾਂ 'ਮਹੇਸ਼' ਮਾਰਣ ਵਾਲੀ ਸ਼ਕਤੀ ਦੇ ਕ੍ਰੋੜਾਂ ਰੂਪ ਸਭ ਬੀਮਾਰੀਆਂ, ਸੱਪ, ਠੂਹੇਂ ਜ਼ਹਿਰਾਂ ਆਦਿ ਹਨ। ਇਸ ਕਰਕੇ ਇਕ ਇਕ 'ਦੇਵਤੇ' ਦੇ ਅੱਗੇਂ ਕ੍ਰੋੜਾਂ ਰੂਪ ਹਨ। ਯਥਾ ਸ੍ਰੀ ਗੁਰੂ ਵਾਕ:—

ਕੋਟਿ [1]ਬਿਸਨ ਕੀਨੇ ਅਵਤਾਰ ।
ਕੋਟਿ ਬ੍ਰਹਮੰਡ ਜਾਕੇ ਧ੍ਰਮਸਾਲ ।
ਕੋਟਿ [2]ਮਹੇਸ ਉਪਾਇ ਸਮਾਇ ।
ਕੋਟਿ [3]ਬ੍ਰਹਮੇ ਜਗੁ ਸਾਜਣ ਲਾਏ ।
ਕੋਟਿ [4]ਇੰਦ੍ਰ ਠਾਢੇ ਹੈ ਦੁਆਰ ।........
ਕੋਟਿ ਬੈਕੁੰਠ ਜਾਕੀ ਦ੍ਰਿਸਟੀ ਮਾਹਿ । [ਭੈਰਉ ਮ: ੫]

ਗੱਲ ਕੀ, ਇੱਕ ਇੱਕ ਸ਼ਕਤੀ ਦੇ ਅੱਗੋਂ ਕ੍ਰੋੜ ਕ੍ਰੋੜ ਮੂੰਹ ਹਨ, ਸ਼ਕਲਾਂ ਹਨ। ਪਰ ਗੁਰਮੁਖ ਇਨ੍ਹਾਂ ਨਿੱਕੀਆਂ ਤਾਕਤਾਂ ਨੂੰ ਛੱਡ ਕੇ ਉਸ ਮੁੱਢ ਨੂੰ ਪਕੜਦੇ ਹਨ, ਉਸ 'ਹੇਮ-ਕੂੰਟ' ਚੋਟੀ ਅੱਪੜਦੇ ਹਨ ਜਿੱਥੋਂ ਇਹ ਸਭ ਸ਼ਕਤੀਆਂ ਇੰਞ ਨਿਕਲਦੀਆਂ ਹਨ ਜੀਕਣ ਪੰਜਾਬ ਦੇ ਪੰਜ ਦਰਿਆ। ਗੁਰਸਿੱਖ ਇਕ ਬ੍ਰਹਮੇ ਦੇ ਉਪਾਸ਼ਕ ਨਹੀਂ ਸਗੋਂ ਉਸ ਵਾਹਿਗੁਰੂ ਦੇ ਹਨ ਜੋ ਕ੍ਰੋੜਾਂ ਬ੍ਰਹਮੇ ਪੈਦਾ ਕਰਦਾ ਹੈ, ਉਸ ਵਾਹਿਗੁਰੂ ਦੇ ਹਨ ਜੋ ਵਿਸ਼ਨੂ, ਸ਼ਿਵ, ਇੰਦ੍ਰ ਆਦਿ ਨੂੰ ਬਣਾਉਂਦਾ ਤੇ ਕਾਰੇ ਲਾਉਂਦਾ ਹੈ। ਉਸ ਵਾਹਿਗੁਰੂ ਜੀ ਦੇ ਧੁਰ ਦਰਬਾਰ ਵਿਚ ਸ਼ਕਤੀਆਂ ਇੰਞ ਕੰਮ ਕਰਦੀਆਂ ਹਨ ਜੀਕਣ ਕਿਸੇ ਵਰਕਸ਼ਾਪ ਵਿਚ ਡਿਨੈਮੋ, ਯਾ ਜੀਕਣ ਕਿਸੇ ਰਾਜੇ ਦੇ ਦਰਬਾਰ ਵਿਚ ਵਜ਼ੀਰਾਂ ਦੀ ਸੈਨਾ। ਵੇਖੋ ਗੁਰੂ ਮਹਾਰਾਜ ਦੇਵੀ ਦੇਵਤਿਆਂ ਤੇ ਵਾਹਿਗੁਰੂ ਜੀ ਵਿਚ ਕਿਤਨਾ ਕੁ ਐਸ਼ਵਰਜ ਦਾ ਫਰਕ ਦਸਦੇ ਹਨ। ਵਾਹਿਗੁਰੂ ਜੀ ਦੇ ਦਰਬਾਰ ਵਿਚ ਸ਼ਕਤੀਆਂ ਕੁਰਬਲ ਕੁਰਬਲ ਕਰਦੀਆਂ ਹਨ:—

ਅਨਿਕ ਬ੍ਰਹਮੇ ਜਾਕੇ ਬੇਦ ਧੁਨਿ ਕਰਹਿ ।
ਅਨਿਕ ਮਹੇਸ ਬੈਸ ਧਿਆਨੁ ਧਰਹਿ ।
ਅਨਿਕ ਪੁਰਖ ਅੰਸਾ ਅਵਤਾਰ ।

1. ਪਾਲੂ-ਸ਼ਕਤੀ। 2. ਖੈ-ਸ਼ਕਤੀ। 3. ਕਰਤਾ-ਸ਼ਕਤੀ 4. ਤੇਜ਼-ਸ਼ਕਤੀ।

ਅਨਿਕ ਇੰਦ੍ਰ ਊਭੇ ਦਰਬਾਰ ।
ਅਨਿਕ ਸੂਰ ਸਸੀਅਰ ਨਖਿਆਤ ।
ਅਨਿਕ ਦੇਵੀ ਦੇਵਾ ਬਹੁ ਭਾਂਤਿ ।
ਅਨਿਕ ਬਸੁਧਾ ਅਨਿਕ ਕਾਮਧੇਨ ।
ਅਨਿਕ ਪਾਰਜਾਤ ਅਨਿਕ ਮੁਖਿ ਬੇਨ ।
ਅਨਿਕ [1]ਧਰਮ ਅਨਿਕ [2]ਕੁਮੇਰ ।
ਅਨਿਕ ਬਰਨ ਅਨਿਕ ਕਨਿਕ ਸੁਮੇਰ ।
ਅਨਿਕ [3]ਸੇਖ ਨਵਤਨ ਨਾਮੁ ਲੇਹਿ ।
ਪਾਰਬ੍ਰਹਮ ਕਾ ਅੰਤੁ ਨ ਤੇਹਿ । [ਸਾਰੰਗ ਮ: ੫]

ਗੱਲ ਕੀ, ਵਾਹਿਗੁਰੂ ਜੀ ਵਿੱਚ ਤੇ ਦੇਵਤਿਆਂ ਵਿੱਚ ਇਤਨੀ ਵਿੱਥ ਹੁੰਦੀ ਹੈ ਜਿਤਨੀ ਕਿ ਸੂਰਜ ਤੇ ਹੋਰ ਨਖੱਤਰਾਂ ਵਿੱਚ, ਯਾ ਜਿਤਨੀ ਕਿ ਸਾਗਰ ਤੇ ਬੂੰਦ ਵਿੱਚ। ਦੇਵਤੇ ਭੀ ਵਾਹਿਗੁਰੂ ਜੀ ਦਾ ਅੰਤ ਨਹੀਂ ਜਾਣ ਸਕਦੇ। ਕਿਉਂ ? ਉੱਤਰ ਹੈ:—

"ਪਿਤਾ ਕਾ ਜਨਮੁ ਕਿ ਜਾਨੈ ਪੂਤੁ।"

ਭਾਵ ਪੁੱਤਰ ਨੂੰ ਕੀ ਪਤਾ ਹੈ ਕਿ ਮੇਰਾ ਪਿਉ ਕਦ ਜਮਿਆ ਸੀ ? ਅੰਤਕਾ ਸੋ ਕੀਕਣ ਬੇਅੰਤ ਦਾ ਪਤਾ ਲੈ ਸਕਦੀ ਹੈ ? ਮੱਛੀ ਕੀਕਣ ਸਾਗਰ ਦਾ ਅੰਤ ਪਾ ਸਕਦੀ ਹੈ ? ਦੇਵਤਿਆਂ ਨੂੰ ਬੇਅੰਤ ਕਰਕੇ ਆਖਣ ਨਾਲ ਉਨ੍ਹਾਂ ਦੀ ਬੇਬਸੀ ਵੀ ਜਾਪਦੀ ਹੈ। ਭਾਵੇਂ ਉਹ ਅਪਣੀ ਥਾਂ ਤਾਂ ਸਬਲ ਹਨ, ਪਰ ਅਪਣੇ ਘਰੋਂ ਬਾਹਰ ਅਬਲ ਹਨ। ਯਥਾ:—

"ਸਿਧ ਮਨੁਖ ਦੇਵ ਅਰੁ ਦਾਨਵ
ਇਕ ਤਿਲ ਤਾਕੋ ਮਰਮ ਨ ਪਾਵਤ।" [ਸਵਯੇ ਮ: ੫]

ਭਾਵੇਂ 'ਦੇਵਤੇ' ਆਪੋ ਅਪਣੇ ਘਰ ਇੱਕ ਕਿਸਮ ਦੇ ਕਰਮ-ਬੱਧ ਹਨ ਪਰ। ਪਰ ਫਿਰ ਵੀ ਇਸ ਵਿੱਚ ਕੋਈ ਸ਼ੱਕ ਨਹੀਂ ਜੁ ਦੇਵਤ ਮਨੁੱਖਾਂ ਕੋਲੋਂ ਇੱਕ ਦਰਜਾ ਉੱਚੇ ਹਨ, ਕਿਉਂ ਜੁ ਉਨ੍ਹਾਂ ਨੇ ਭਾਵੇਂ ਸਾਰੀ ਨਹੀਂ ਪਰ ਬਹੁਤ ਹੱਦ ਤਕ ਅਪਣੀ ਹਉਮੈਂ ਦੀ ਮੈਲ ਨੂੰ ਮਾਂਜ ਲਿਆ ਹੈ, ਜਿਸ ਦਾ ਨਤੀਜਾ ਇਹ ਹੈ ਜੁ ਉਨ੍ਹਾਂ ਨੂੰ ਅਸੀਂ ਉਹ ਜੰਤ ਆਖਦੇ ਹਾਂ ਜਿਸਦਾ ਪਰਛਾਵਾਂ ਨਹੀਂ। ਆਓ ਹੁਣ ਜਰਾ ਦੇਵਤਿਆਂ ਵਿੱਚ ਵੀ ਦਰਜੇ ਵੀਚਾਰੀਏ। ਦਰਜੇ ਤਾਂ ਭਾਵੇਂ ਬਥੇਰੇ ਹਨ, ਪਰ ਅਸੀਂ ਥੋੜੇ ਜਿਹੇ ਉਦਾਹਰਨ ਵਜੋਂ ਵੀਚਾਰਾਂਗੇ। ਸਭ ਤੋਂ ਹੇਠ ਤਾਂ ਉਹ ਦੇਵਤੇ ਹਨ ਜੋ ਕੁਦਰਤ ਦੇ ਸਕਤੀ ਵਾਲੇ ਕੰਮ ਟੋਰਦੇ ਹਨ (Physical forces)। ਇਨ੍ਹਾਂ ਵਿੱਚ ਅਸੀਂ ਜਲ (ਵਰਨ), ਪਵਣ (ਵਾਯੂ), ਅਗਨੀ, ਸੂਰਜ ਆਦਿ ਗਿਣ ਸਕਦੇ ਹਾਂ। ਜਦ ਇਨ੍ਹਾਂ ਤਾਕਤਾਂ ਦੀ ਸਿਰਫ਼ ਸ਼ਕਤੀ ਹੀ ਨੁਕਤਾ- ਨਿਗਾਹ ਹੇਠਾਂ ਆਵੇ ਤਾਂ ਇਹ ਅਧੀ-ਦੈਵਕ ਸ਼ਕਤੀਆਂ ਅਖਵਾਣਗੀਆਂ। ਇਹ

1. ਧਰਮ ਰਾਜ=ਨਿਆਇਕਾਰਨੀ ਸ਼ਕਤੀ । 2. ਧਨ ਦਾਤਾ=ਲਖਮੀ, ਮਾਯਾ—ਸ਼ਕਤੀ ।
3. ਕਾਲ (Time)

ਸਭ ਤੋਂ ਨੂੱਲੀਆਂ ਹਨ, ਤੇ ਸਾਇੰਸ ਇਨ੍ਹਾਂ ਹੀ ਤਾਕਤਾਂ ਨੂੰ ਵਰਤ ਕੇ ਤਾਰਾਂ, ਟੈਲੀਫ਼ੂਨਾਂ, ਬਤਾਰ-ਬਰਕੀਆਂ ਤੇ ਹੋਰ ਆਲੇ ਬਣਾਂਦੀ ਹੈ । ਅਪਣੀ ਥਾਂ ਇਹ ਸ਼ਕਤੀਆਂ ਵੀ ਬਹੁ-ਮੁੱਲੀਆਂ ਹਨ, ਤੇ ਸਾਇੰਸ-ਵੇਤਾ ਇਨ੍ਹਾਂ ਹੀ ਬਲਾਂ ਨੂੰ ਢੂੰਡਦਾ ਹੈ । ਅੱਜ ਕੱਲ੍ਹ ਜਦ ਭਾਫ, ਕੋਲਾ, ਪੈਟਰੋਲ ਆਦਿ ਘਟਣ ਲੱਗੇ ਹਨ ਤਾਂ ਹੁਣ ਸਾਇੰਸ ਉਸ ਗੁਪਤ-ਸ਼ਕਤੀ ਨੂੰ ਢੂੰਡਣ ਲਈ ਹੰਭਲਾ ਮਾਰ ਰਹੀ ਹੈ ਜੋ ਪ੍ਰਮਾਣੂ ਵਿਚ ਕੁੰਡਲ ਮਾਰ ਕੇ ਬੈਠੀ ਹੋਈ ਹੈ ।

ਪਰ ਇਨ੍ਹਾਂ ਸ਼ਕਤੀਆਂ ਦੇ ਉਪਰ ਮਾਨਸਿਕ-ਸ਼ਕਤੀਆਂ (Mental forces) ਹਨ ਜਿਨ੍ਹਾਂ ਰਾਹੀ ਸਾਡੇ ਵਿਚ ਸੁਖ, ਪ੍ਰੀਤ ਤ ਅਪ੍ਰੀਤ, ਹਮਦਰਦੀ ਆਦਿ ਪੈਦਾ ਹੁੰਦੀਆਂ ਹਨ । ਇਨ੍ਹਾਂ ਹੀ ਸ਼ਕਤੀਆਂ ਦੇ ਭਿੰਨ ਭਿੰਨ ਰੂਪ ਹਨ ਜੋ ਭਾਈਚਾਰੇ ਵਿਚ ਸੱਚ-ਝੂਠ, ਸੰਤੋਖ ਖਿਮਾਂ, ਮੈਤਰੀ ਆਦਿ ਬਣਕੇ ਵਰਤੋਂ ਵਿਚ ਆਉਂਦੇ ਹਨ । ਇਨ੍ਹਾਂ ਗੁਣਾਂ ਨੂੰ ਅਸੀਂ ਦੇਵਤੇ ਨਹੀਂ ਆਖਦੇ । ਪਰ ਜਦ ਕਿਸੇ ਗੁਣ ਦੀ ਮਨੋ-ਕਲਪਤ—ਹੋਂਦ ਬਣਾਈ ਜਾਵੇ ਤਾਂ ਹਰ ਇਕ ਦੈਵੀ-ਗੁਣ ਵਾਸਤੇ ਇਕ ਦੇਵਤਾ ਬਣ ਜਾਂਦਾ ਹੈ, (Hypostasized being) । ਇਸ ਤਰ੍ਹਾਂ ਕਈ ਦੇਵਤੇ ਮਿੱਥੇ ਗਏ ਹਨ । ਯਥਾ 'ਹਨੂਮਾਨ' ਜੋ ਵਾਯੂ ਦੇ ਸਤੋ-ਗੁਣ ਨੂੰ ਸਾਡੀਆਂ ਅੱਖਾਂ ਅੱਗੇ ਲਿਆਉਂਦਾ ਹੈ, ਅਗਨੀ ਦੇਵਤਾ ਜੋ ਅੱਗ ਦੇ ਸਤੇ ਗੁਣ ਪ੍ਰਕਾਸ਼ਦਾ ਹੈ; ਵਰਨ ਜੋ ਸਮੁੰਦਰ ਆਦਿ ਪਾਣੀਆਂ ਦੀ ਖੂਬੀ ਦਸਦਾ ਹੈ; ਪ੍ਰਿਥਵੀ ਜਿਸ ਨੂੰ ਕਦੀ ਕਦੀ ਲੋਕ 'ਗਊ' ਦੀ ਸ਼ਕਲ ਵਿਚ ਬਣਾਕੇ ਸਾਡੇ ਅੱਗੇ ਰਖਦੇ ਹਨ, 'ਧਰਮ' ਜਿਸਦੀ ਸ਼ਕਲ 'ਧੌਲ' (ਬੈਲ) ਜਿਹੀ ਬਣਾਦੇ ਹਨ, ਕਿਉਂਕਿ ਬੈਲ ਵਿਚ ਧੀਰਜ ਤੇ ਹਿੰਮਤ ਹੁੰਦੀ ਹੈ । ਤੇ ਇਸੇ ਤਰ੍ਹਾਂ 'ਕਾਲ' ਦੀ ਤਸਵੀਰ 'ਸ਼ੇਸ਼ਨਾਗ' ਕਰਕੇ ਬਣਾਈ ਹੈ,ਕਿਉਂਕਿ ਸੱਪ ਵੀ ਹਰ ਇਕ ਨੂੰ ਡਸਦਾ ਹੈ ਤੇ ਇਸੇ ਤਰ੍ਹਾਂ 'ਕਾਲ' ਵੀ ਪ੍ਰਾਣੀਆਂ ਨੂੰ ਸਮੇਂ ਉਪਰ ਭਾਰ ਛਡਦਾ ਹੈ। ਦੂਜੇ ਜੀਕਣ ਸੱਪ ਢਿੱਡ ਦੇ ਭਾਰ ਰੀਂਗਦਾ ਹੈ ਤੀਕਣ ਹੀ ਕਾਲ (ਸਮਾਂ) ਵੀ ਮਿੰਟਾ ਸਕਿੰਟਾਂ ਰਾਹੀਂ ਹੌਲੀ ਹੌਲੀ ਗੁਜ਼ਰਦਾ ਹੈ । ਦੇਖੋ ਦੁਖਦੀ ਰਾਤ ਕੀਕਣ ਹੌਲੀ ਹੌਲੀ ਗੁਜ਼ਰਦੀ ਹੈ ! ਇਹ ਚਿੰਨ੍ਹ ਕਿਉਂ ਮਿੱਥੇ ਹਨ ? ਇਸ ਕਰਕੇ ਕਿ ਸਾਨੂੰ ਉਪ੍ਰੋਕਤ ਦੈਵੀ-ਗੁਣਾਂ ਦੇ ਲੱਛਣ ਕੁਝ ਕੁਝ ਪਤਾ ਲੱਗ ਜਾਣ । ਪਰ ਜੋ ਪ੍ਰਾਣੀ ਸਮਝਦੇ ਹਨ ਕਿ ਕਾਲ ਸਚ ਮੁਚ ਸਪ ਹੈ, ਧਰਮ ਸਚਮੁਚ ਬੈਲ ਹੈ, ਪ੍ਰਿਥਵੀ ਸਚਮੁਚ ਗਊ ਹੈ, ਉਹ ਉਸੇ ਭੁਲਖੇ ਵਿਚ ਪੈਂਦੇ ਹਨ ਜਿਸ ਵਿਚ ਮੂਰਤੀ-ਪੂਜਾ ਕਰਨ ਵਾਲੇ ਪੈਂਦੇ ਹਨ, ਕਿਉਂਕਿ ਉਹ ਸਮਝਦੇ ਹਨ ਜੁ ਪਥਰ ਹੀ ਉਹ ਦੇਵਤਾ ਹੈ ਜੋ ਉਨ੍ਹਾਂ ਦਾ ਇਸ਼ਟ ਦੇਵ ਹੈ । ਪਰ ਗੁਰੂ ਮਹਾਰਾਜ ਫੁਰਮਾਉਂਦੇ ਹਨ:—

"ਜੋ ਪਾਥਰ ਕਉ ਕਹਤੇ ਦੇਵ ।
ਤਾਕੀ ਬਿਰਥਾ ਹੋਵੈ ਸੇਵ ।" [ਭੈਰਉ ਕਬੀਰ ਜੀ]

ਸ੍ਰੀ ਗੁਰੂ ਗ੍ਰੰਥ ਜੀਓ ਵਿਚ ਦੇਵਤਿਆਂ ਦੀ ਤਸਵੀਰ ਕੋਈ ਨਹੀਂ ਮਿਥੀ ਗਈ ਕਿਉਂਕਿ ਸ਼ਕਤੀ ਤਾਂ ਨਿਰਾਕਰ ਹੁੰਦੀ ਹੈ ਫਿਰ ਉਸ ਲਈ ਤਸਵੀਰ ਮਿਥਨਾ ਇਤਨਾ ਹੀ ਭੁੱਲ ਹੈ ਜਿਤਨਾ ਕਿ ਅੰਨ੍ਹੇ ਨੂੰ ਸੁਜਾਖਾ ਆਖਣਾ । ਪਰ ਫਿਰ ਵੀ ਕਿਸੇ ਕਿਸੇ ਪ੍ਰਚਲਤ

ਤਸਵੀਰ ਦਾ ਇਸ਼ਾਰਾ ਸ੍ਰੀ ਗੁਰੂ ਗ੍ਰੰਥ ਜੀ ਵਿਚ ਵੀ ਆਇਆ ਹੈ, ਜਿਹਾ ਕਿ ਚਤੁਰਾਈ ਨ ਚਤੁਰਭੁਜ ਪਾਈਐ । ਇਥੇ 'ਚਤੁਰਭੁਜ' ਪ੍ਰਚਲਤ ਨਾਮ ਹੈ ਵਾਹਿਗੁਰੂ ਜੀ ਦਾ । ਇਨ੍ਹਾਂ ਚਾਰ ਬਾਹ੍ਵਾਂ ਦਾ ਭਾਵ ਇਹ ਨਹੀਂ ਜੁ ਵਾਹਿਗੁਰੂ ਜੀ ਦੀਆਂ ਚਾਰ ਭੁਜਾਂ ਹਨ, ਤੇ ਘੱਟ ਵੱਧ ਨਹੀਂ । ਨਿਰੰਕਾਰ ਦੀਆਂ ਸ਼ਕਲਾਂ ਕੀਕਣ ਹੋ ਸਕਦੀਆਂ ਹਨ ? ਫਿਰ ਚਾਰ ਭੁਜਾਂ ਦਾ ਕੀ ਭਾਵ ਹੈ ? ਉੱਤਰ ਹੈ ਜੁ 'ਸੰਖ' ਤੋਂ ਤਾਂ ਉਹ 'ਸ਼ਬਦ-ਧੁਨੀ' ਪ੍ਰਗਟ ਕੀਤੀ ਹੈ ਜਿਸ ਦੁਆਰਾ ਸੰਸਾਰ ਉਪਜਦਾ ਹੈ; ਤੇ 'ਚੱਕਰ' ਇਸ ਦਾ ਉਲਟ ਖੈ ਕਰਨ ਵਾਲੀ ਸ਼ਕਤੀ ਹੈ; ਕਮਲ ਫੁੱਲ ਵਾਹਿਗੁਰੂ ਜੀ ਦੀ ਪ੍ਰਭਤਾ ਤੇ ਨਿਰਲੇਪ ਕੋਮਲਤਾ ਦਾ ਵਾਚਕ ਹੈ ਤੇ 'ਗਦਾ' ਉਨ੍ਹਾਂ ਦੇ ਅਥੱਕ ਪ੍ਰਾਣ ਦਾ, ਜਿਸ ਨਾਲ ਸੰਸਾਰ ਦਾ ਸਭ ਕੰਮ ਚਲਦਾ ਹੈ । ਗੱਲ ਕੀ, ਭਿੰਨ ਭਿੰਨ ਚਿੰਨ੍ਹ ਅੱਡ ਅਡ ਗੁਣਾਂ ਦੇ ਵਾਚਕ ਹਨ । ਪਰ ਨਿਰਗੁਣ ਸ਼ਕਤੀਆਂ ਦੀ ਸਰਗੁਣ ਤਸਵੀਰਾਂ ਬਣਾਉਣਾ ਇੱਕ ਕਿਸਮ ਦਾ ਅਪਣੇ ਪੈਰਾਂ ਵਿਚ ਆਪ ਜਾਲ ਸੁੱਟਣਾ ਹੈ । ਇਸ ਕਰਕੇ ਸ੍ਰੀ ਗੁਰੂ ਗ੍ਰੰਥ ਜੀਉ ਵਿੱਚ ਦੇਵੀ ਦੇਵਤਿਆਂ ਨੂੰ ਸਰਗੁਣ ਰੂਪ ਵਿਚ ਨਹੀਂ ਦੱਸਿਆ, ਸਗੋਂ ਉਨ੍ਹਾਂ ਨੂੰ ਹੁਕਮੀ-ਬੰਦੇ ਕਰਕੇ ਦੱਸਿਆ ਹੈ ਜੋ ਭਾਣੇ ਵਿਚ ਲੱਗੇ ਹੋਏ ਹਨ । ਯਥਾ:—

(੧) ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ ।
ਸਿਰਿ ਸਿਰਿ ਧੰਧੈ ਆਪੇ ਲਾਏ । [ਮਾਰੂ ਮ: ੩]

(੨) ਬ੍ਰਹਮਾ ਬਿਸਨੁ ਰਿਖੀ ਮੁਨੀ
ਸੰਕਰੁ ਇੰਦੁ ਤਪੈ ਭੇਖਾਰੀ ।
ਮਾਨੈ ਹੁਕਮ ਸੋਹੈ ਦਰਿ ਸਾਚੈ
ਆਕੀ ਮਰਹਿ ਅਫਾਰੀ । [ਮਾਰੂ ਮ: ੧]

ਭਾਵ ਦੇਵਤੇ ਓਹ ਹਨ ਜੋ ਵਾਹਿਗੁਰੂ ਜੀ ਦੇ ਭਾਣੇ ਵਿੱਚ ਆਕੇ ਆਪਣੇ ਕੰਮਾਂ ਵਿਚ ਜੁੱਟੇ ਹੋਏ ਹਨ । 'ਸੂਰਜ' ਨੂੰ 'ਦੇਵਤਾ' ਤਦ ਆਖਾਂਗੇ ਜਦ ਇਸ ਨੂੰ ਅਸੀਂ ਵਾਹਿਗੁਰੂ-ਅਧੀਨ ਸ਼ਕਤੀ, ਜੋਤ ਵੰਡਣ ਵਾਲੀ ਕਲਾ ਆਖਾਂਗੇ; ਚੰਦ੍ਰਮਾਂ ਦੇਵਤਾ ਸੀਤਲਤਾ ਦਾ ਸੋਮਾ ਵੰਡਣ ਵਾਲਾ ਹੈ, ਜਲ ਸੰਸਾਰ ਉਪਰ ਹਰਿਆਵਲ ਪੈਦਾ ਕਰਦਾ ਹੈ । ਪਰ ਜੇ ਉਨ੍ਹਾਂ ਦੇ ਕੰਮਾਂ ਵਲ ਨਜ਼ਰ ਨਾ ਰੱਖੀਏ ਤਾਂ ਇਹ ਤੱਤ ਵੀ ਜੜ੍ਹ ਹੀ ਭਾਸਣਗੇ । ਜਿਹਾ ਕਿ ਮਨੁੱਖ ਸ੍ਰੇਣੀ ਨੂੰ ਜੇ ਕੰਮ ਤੋਂ ਵਿਚਾਰੀਏ ਤਾਂ ਇਹ ਵੀ ਇੱਕ ਦੇਵੀ-ਮਸ਼ੀਨ ਹੈ । ਪਰ ਜੇ ਇਸ ਦੇ ਮਾਸ, ਹੱਡੀ ਨਾੜੀਆਂ ਵੱਲ ਜਾਈਏ ਤਾਂ ਇਹ ਜੜ੍ਹ (ਮਾਦਾ) ਹੈ । ਗੱਲ ਕੀ, ਇਹ ਦੇਵਤੇ ਕਦ ਅਖਵਾ ਸਕਦੇ ਹਨ ਜਦ ਇਨ੍ਹਾਂ ਵਿੱਚ ਕੋਈ ਗੁਪਤ ਯਾ ਪ੍ਰਗਟ ਸ਼ਕਤੀ ਹੋਵੇ । ਤੇ ਮਾਨਸਿਕ-ਗੁਣਾਂ ਵਿੱਚ ਸ਼ਕਤੀਆਂ ਹੋਣ ਕਰਕੇ ਇਹ ਵੀ ਦੇਵੀ ਅਖਵਾਉਂਦੇ ਹਨ ।

ਪਰ ਮਾਨਸਿਕ-ਤਾਕਤਾਂ ਤੋਂ ਉੱਪਰ ਵਾਹਿਗੁਰੂ ਜੀ ਦੀਆਂ ਆਤਮਕ-ਤਾਕਤਾ (Spiritual forces) ਹਨ ਜਿਨ੍ਹਾਂ ਨਾਲ ਸੰਸਾਰ ਵਿੱਚ ਉਤਪਤੀ ਪਰਲੋਂ, ਪਾਲਣ ਪੋਸਣ ਦੇ ਕੰਮ ਹੁੰਦੇ ਹਨ । ਇਨ੍ਹਾਂ ਤਾਕਤਾਂ ਨੂੰ ਸਭ ਤੋਂ ਵੱਡਾ ਗਿਣਿਆ ਗਿਆ ਹੈ । ਯਥਾ ਬ੍ਰਹਮਾ

(ਕਰਤਾ-ਸ਼ਕਤੀ), ਵਿਸ਼ਨੂੰ (ਪਾਲੂ-ਸ਼ਕਤੀ), ਮਹੇਸ਼ (ਖੈ-ਸ਼ਕਤੀ), ਧਰਮਰਾਜ (ਨਿਆਉਂ-ਸ਼ਕਤੀ), ਜਮਰਾਜ (ਡੰਡ-ਸ਼ਕਤੀ) ਇਤਿਆਦਿ। ਇਨ੍ਹਾਂ ਤਾਕਤਾਂ ਨੂੰ ਅਧਿਆਤਮਕ-ਸ਼ਕਤੀਆਂ ਆਖਿਆ ਗਿਆ ਹੈ, ਕਿਉਂਕਿ ਇਨ੍ਹਾਂ ਦਾ ਸੰਬੰਧ ਮਨ ਨਾਲ ਨਹੀਂ, 'ਆਤਮਾ' ਨਾਲ ਹੈ। ਗੱਲ ਕੀ, ਤਿੰਨ ਪ੍ਰਕਾਰ ਦੀਆਂ ਸ਼ਕਤੀਆਂ ਇਸ ਸੰਸਾਰ ਵਿੱਚ ਕੰਮ ਕਰ ਰਹੀਆਂ ਹਨ:—੧ ਅਧੀ-ਭੂਤਕ ਜੋ ਪੰਜਾਂ-ਭੂਤਾਂ ਨੂੰ ਖਿਲਾਰਦੀਆਂ ਹਨ, ਇਹ ਠੁੱਲੀਆਂ ਤਾਕਤਾਂ ਹਨ; ੨ ਅਧੀ-ਦੈਵਕ ਜੋ ਮਾਨਸਿਕ-ਤਰੰਗਾਂ ਨੂੰ ਪ੍ਰਗਟ ਕਰਦੀਆਂ ਹਨ, ਜੋ ਹੋਰ ਸੂਖਮ ਹਨ, ਤੇ ਤੀਜੇ ਅਧਿਆਤਮਕ ਜਿਨ੍ਹਾਂ ਦਾ ਸੰਬੰਧ ਸਾਡੇ ਆਤਮਾ ਨਾਲ ਹੈ।

'ਮਨੁੱਖ' ਵਿੱਚ ਉਪ੍ਰੋਕਤ ਤਿੰਨ ਪ੍ਰਕਾਰ ਦੀਆਂ ਸ਼ਕਤੀਆਂ ਕੰਮ ਕਰ ਰਹੀਆਂ ਹਨ, ਇਸ ਲਈ ਮਨੁੱਖ ਮਾਨੋ ਇਕ ਕਿਸਮ ਦਾ ਸੰਸਾਰ-ਦਾ ਤੱਤ ਹੈ। ਸਾਡੀਆਂ ਕਰਮ-ਇੰਦ੍ਰੀਆਂ ਵਿੱਚ ਅਧੀ-ਭੂਤਕ ਤਾਕਤਾਂ ਕੰਮ ਕਰਦੀਆਂ ਹਨ, ਸਾਡੇ ਮਨ ਵਿੱਚ ਅਧਿ-ਦੈਵਕ, ਤੇ ਸਾਡੇ ਆਤਮਾ ਵਿਚ ਅਧਿ-ਆਤਮਕ। ਹੁਣ ਅਸਾਂ ਸੋਚਣਾ ਹੈ ਜੁ ਇਨ੍ਹਾਂ ਤਾਕਤਾਂ ਵਿਚ ਸਭ ਤੋਂ ਪ੍ਰਬਲ ਤਾਕਤ ਕਿਹੜੀ ਹੈ। ਇਸ ਦਾ ਉੱਤਰ ਕਹਾਣੀ ਦੁਆਰਾ ਇਉਂ ਦਿੱਤਾ ਗਿਆ ਹੈ:—ਆਖਦੇ ਹਨ ਜੁ ਇਕ ਵਾਰੀ ਸਰੀਰ ਦੇ ਅੰਗਾਂ ਵਿਚ ਲੜਾਈ ਹੋਈ। ਨੱਕ ਆਖੇ ਮੈਂ ਮੂੰਹ ਦਾ ਮੁਕਟ ਹਾਂ, ਮੈਂ ਵੱਡਾ ਹਾਂ, ਅੱਖਾਂ ਆਖਣ ਅਸੀਂ ਤਕਦੀਆਂ ਹਾਂ, ਅਸੀਂ ਹੀ ਵਡੀਆਂ ਹਾਂ; ਕੰਨ ਆਖਣ ਅਸੀਂ ਸੁਣਦੇ ਹਾਂ, ਅਸੀਂ ਹੀ ਵੱਡੇ ਹਾਂ, ਇਤਿਆਦਿ। ਹੁਣ ਫ਼ੈਸਲਾ ਕਰਨਾ ਸੀ ਜੁ ਕੌਣ ਵੱਡਾ ਹੈ। ਤਾਂ ਵਾਹਿਗੁਰੂ ਜੀ ਨੇ ਹੁਕਮ ਕੀਤਾ ਕਿ ਤੁਸੀਂ ਇਕ ਇਕ ਕਰਕੇ ਨਿਕਲ ਜਾਓ, ਫਿਰ ਵੇਖੋ ਸਰੀਰ ਦਾ ਕੀ ਹਾਲ ਹੁੰਦਾ ਹੈ, ਤੇ ਕਿਸਦੇ ਜਾਣ ਨਾਲ ਸਰੀਰ ਅਬਲਾ ਹੋ ਕੇ ਗਿਰ ਜਾਂਦਾ ਹੈ। ਪਹਲੋਂ ਅੱਖਾਂ ਗਈਆਂ, ਆਦਮੀ ਅੰਨ੍ਹਾ ਹੋ ਗਿਆ, ਪਰ ਅਜੇ ਵੀ ਜ਼ਿੰਦਾ ਰਿਹਾ। ਫਿਰ ਕੰਨ ਗਏ, ਆਦਮੀ ਬੋਲਾ ਹੋ ਗਿਆਂ, ਪਰ ਫਿਰ ਵੀ ਕੰਮ ਕਰਦਾ ਰਿਹਾ। ਹੱਥ ਪੈਰ ਜਾਣ ਨਾਲ ਆਦਮੀ ਲੂਲ੍ਹਾ ਲੰਗੜਾ ਹੋ ਗਿਆ ਪਰ ਫਿਰ ਵੀ ਕੰਮ ਕਰਦਾ ਰਿਹਾ। ਗੱਲ ਕੀ, ਭਾਵੇਂ ਵਾਰੀ ਵਾਰੀ ਦਸੇ ਇੰਦ੍ਰੇ ਗਏ ਤੇ ਸਰੀਰ ਨੂੰ ਔਕੜਾਂ ਪੇਸ਼ ਆਈਆਂ ਪਰ ਕੰਮ ਬੰਦ ਨਹੀ ਹੋਇਆ। ਮਨ ਗਿਆ ਤਾਂ ਆਦਮੀ ਬਾਵਲਾ ਹੋ ਗਿਆ, ਪਰ ਮੋਇਆ ਨਹੀਂ। ਪੌਰ ਜਦ ਅੰਤ ਨੂੰ 'ਆਤਮਾ' ਹੋਰੀ ਟੁਰ ਗਏ ਤਾਂ ਸਰੀਰ ਮਰ ਗਿਆ ਤੇ ਨਾਲ ਹੀ ਸਭੇ ਇੰਦ੍ਰੇ ਕੰਮ ਕਰਨ ਤੋਂ ਰਹਿ ਗਏ। ਤਾਂ ਪਤਾ ਲੱਗਾ ਜੁ ਸਭ ਤੋਂ ਉੱਤਮ ਤੇ ਸ੍ਰੇਸ਼ਟ ਅੰਗ ਸਾਡਾ 'ਆਤਮਾ' ਹੈ। ਇਸ ਆਤਮਾ ਨੂੰ ਕਈ ਵਾਰੀ ਅਸੀਂ 'ਪ੍ਰਾਣ' ਕਰਕੇ ਵੀ ਆਖਦੇ ਹਾਂ, ਪਰ ਪ੍ਰਾਣਾਂ ਦਾ ਤਅੱਲੁਕ ਵਾਯੂ (ਹਵਾ=ਸੁਆਸਾਂ) ਨਾਲ ਹੈ,ਤੇ ਕਈ ਵਾਰੀ ਪ੍ਰਾਣੀ ਆਪਣੇ ਸੁਆਸ ਸਾਲ ਭਰ ਸੱਪ ਵਾਂਙ ਰੋਕ ਛੱਡਦੇ ਹਨ, ਜਿਹਾ ਕਿ ਹਠ ਯੋਗੀ। ਤਾਂ ਪਤਾ ਲੱਗਾ ਜੁ ਸਾਡਾ ਪ੍ਰਾਣ (ਸੁਆਸ) ਸਾਡਾ 'ਆਤਮਾ' ਨਹੀਂ; ਸੁਆਸ ਤਾਂ ਹੋਰਨਾਂ ਇੰਦ੍ਰੀਆਂ ਵਾਂਙ ਸਾਡਾ ਇਕ ਅੰਗ ਹਨ। ਪਰ 'ਆਤਮਾ' ਓਹ ਮੁਢਲੀ ਪ੍ਰਬਲ ਤਾਕਤ ਹੈ, ਜਿਸ ਤੋਂ ਸਭ ਕੁਝ ਉਪਜਿਆ ਹੈ ਤੇ ਜਿਸ ਵਿਚ ਸਭ ਨੇ ਜਾ ਕੇ ਲੀਨ ਹੋਣਾ ਹੈ। ਇਸ ਕਰਕੇ ਸਾਡਾ 'ਆਤਮਾ' ਹੀ ਸਭ ਤੋਂ ਵੱਡਾ ਤੇ ਆਦਿ ਦੇਵ ਹੈ। ਜਿਹਾ ਆਤਮਾ ਸਾਡੇ ਸਰੀਰ ਵਿੱਚ ਹੈ

ਤਿਹਾ ਪਰਮਾਤਮਾ ਸਾਰੇ ਬ੍ਰਹਿਮੰਡ ਵਿੱਚ ਹੈ, ਦੋਵੇਂ ਇੱਕ ਹਨ। ਸਾਡੇ ਸਰੀਰ ਦੀ ਬਣਤਰ ਤੇ ਬ੍ਰਹਿਮੰਡ ਦੀ ਬਣਤਰ ਵਿਚ ਪ੍ਰਸਪਰ ਸੰਬੰਧ ਹੈ, ਜਿਹਾ ਕਿ ਸੂਰਜ ਤੇ ਉਸਦੇ ਪ੍ਰਤਿਬਿੰਬ ਦਾ।

ਜਦ 'ਆਤਮਾ' ਨੇ ਕਵਾਉ' (ਨਾਮ) ਦੁਆਰਾ ਧੁਨੀ ਉਚਾਰੀ ਤਾਂ ਉਤਪਤੀ ਹੋ ਗਈ। ਮੂੰਹ ਰਾਹੀਂ ਆਵਾਜ਼ ਨਿਕਲਦੀ ਹੈ, ਇਸੇ ਤਰ੍ਹਾਂ ਜਗਤ ਵਿੱਚ ਅਗਨੀ ਦੁਆਰਾ ਬ੍ਰਾਟ ਪੈਦਾ ਹੁੰਦੀ ਹੈ ਜਿਸਦੀ ਸਮੁਦਾਇ ਤਸਵੀਰ ਅਗਨੀ ਹੈ। ਫਿਰ ਨੱਕ ਨੂੰ ਲਓ, ਇਸ ਰਹੀਂ ਸਾਹ ਆਉਂਦਾ ਹੈ। ਇਸੇ ਤਰ੍ਹਾਂ ਜਗਤ ਵਿਚ ਪੌਣ ਚਲਦੀ ਹੈ ਜਿਸ ਦਾ ਸਮੁਦਾਇ ਪੌਣ-ਤੱਤ ਹੈ। ਫਿਰ ਅੱਖਾਂ ਨੂੰ ਲਓ, ਅੱਖਾਂ ਦੁਆਰਾ ਰੌਸ਼ਨੀ ਪ੍ਰਤੀਤ ਹੁੰਦੀ ਹੈ, ਇਸੇ ਤਰ੍ਹਾਂ ਜਗਤ ਦੀ ਅੱਖ ਸੂਰਜ ਹੈ ਜੋ ਇਕ ਕਿਸਮ ਦਾ ਦੇਵਤਾ (ਸ਼ਕਤੀ) ਹੈ। ਫਿਰ ਕੰਨ ਨੂੰ ਲਓ, ਕੰਨ ਚੌਪਾਸੀ ਆਵਾਜ਼ ਨੂੰ ਸੁਣਦੇ ਹਨ, ਇਸੇ ਤਰ੍ਹਾਂ ਜਗਤ ਵਿਚ 'ਦੇਸ' (Space) ਹੈ ਜੋ 'ਕਾਲ' ਦਾ ਦੂਜਾ ਅੰਗ ਹੈ। ਗੱਲ ਕੀ ਇਸ ਤਰ੍ਹਾਂ ਸਾਡੇ ਪਿੰਡੇ ਤੇ ਬ੍ਰਹਿਮੰਡ ਵਿਚ ਡੂੰਘਾ ਪ੍ਰਸਪਰ ਜੋੜ ਹੈ। ਸਾਡੇ ਰੋਮ ਜਗਤ ਦੇ ਰੋਮ (ਬਨਸਪਤਿ) ਨਾਲ ਮਿਲਦੇ ਹਨ; ਸਾਡਾ ਦਿਲ ਚੰਦ੍ਰਮਾ ਨਾਲ ਮਿਲਦਾ ਹੈ; ਸਾਡਾ 'ਆਤਮਾ' ਧ੍ਰੂ ਤਾਰੇ ਵਾਂਗ ਅਡੋਲ ਹੈ। ਇਨ੍ਹਾਂ ਸਭ ਤਾਕਤਾਂ ਦਾ ਮੰਬਾ 'ਆਤਮਾ' ਹੈ, ਤੇ ਇਹੋ ਹੀ ਪੂਜਣ ਯੋਗ ਹੈ। ਇਸ ਮੁਢਲੇ ਦੇਵਤੇ ਨੂੰ ਛੱਡ ਪੁੱਤਰ ਪੋਤਰੇ ਨੂੰ ਫੜਨਾ-ਮੂਲ ਨੂੰ ਛੱਡ ਡਾਲੀਆਂ ਨੂੰ ਪਕੜਨਾ ਹੈ। ਇਸ ਕਰਕੇ ਗੁਰੂ ਮਹਾਰਾਜ ਜੀ ਦਾ ਪਵਿੱਤ੍ਰ ਵਾਕ ਹੈ ਜੁ ਇਹ ਕੰਮ ਅੰਨ੍ਹਿਆਂ ਦਾ ਹੈ:...

> 'ਘਰਿ ਨਾਰਾਇਣੁ ਸਭਾ ਨਾਲਿ ।
> ਪੂਜ ਕਰੇ ਰਖੇ ਨਾਵਾਲਿ ।
> ਕੂੰਗੂ ਚੰਨਣੁ ਫੁਲਿ ਚੜਾਏ ।
> ਪੈਰੀ ਪੈ ਪੈ ਬਹੁਤੁ ਮਨਾਏ ।
> ਮਾਣੂਆ ਮੰਗਿ ਮੰਗਿ ਪੈਨੈ ਖਾਇ ।
> ਅੰਧੀ ਕੰਮੀ ਅੰਧ ਸਜਾਇ ।" (ਸਾਰੰਗ ਮ: ੧)

ਗੁਰਮੁਖ ਪੁਰਖ ਡਾਲੀ ਨੂੰ ਛੱਡ 'ਮੂਲ' (ਨਾਮ) ਨੂੰ ਪਕੜਦੇ ਹਨ, ਕਿਉਂਕਿ ਇਹੋ 'ਨਾਮ' ਹੀ ਪ੍ਰਜਾਪਤੀ ਹੈ, ਏਕੰਕਾਰ, ਇਹੋ ਆਦਿ-ਦੇਵ ਪਰਮਾਤਮਾ ਹੈ। ਇਹੋ 'ਨਾਮ' ਸ਼ਖਸੀਅਤ ਤੋਂ ਉਪਰ ਪਰਮ-ਪੁਰਖ ਹੈ। ਯਥਾ ਸ੍ਰੀ ਗੁਰੂ ਵਾਕ:

> (੧) ਨ ਦੇਵ ਹੈ, ਨ ਦੈਤ ਹੈ,
> ਨ ਨਰ ਕੋ ਸਰੂਪ ਹੈ ।
> (੩) ਤੇਜ ਕੋ ਪ੍ਰਚੰਡ, ਹੈ,
> ਅਖਡਨ ਕੋ ਖੰਡ ਹੈ,
> ਮਹੀਪਨ ਕੋ ਮੰਡ ਹੈ,
> ਕਿ ਇਸਤ੍ਰੀ ਹੈ ਨ ਨਰੁ ਹੈ । (ਅਕਾਲ ਉਸਤਤਿ)

ਮਨੁੱਖ ਜਾਤੀ ਇਕ ਲਿਹਾਜ਼ ਤੇ ਦੇਵਤਿਆਂ ਕੋਲੋਂ ਵੀ ਚੰਗੀ ਹੈ ਕਿਉਂਕਿ ਦੇਵਤੇ ਤਾਂ ਅਪਣਾ ਥਾਂ ਮਕੀਮ ਹਨ, ਉਹ ਅਪਣੇ ਕੰਮ ਨੂੰ ਛੱਡ ਕੇ ਉੱਤੇ ਥੱਲੇ ਨਹੀਂ ਜਾ ਸਕਦੇ, ਜੀਕਣ ਘੜੀ ਦੇ ਪੁਰਜ਼ੇ ਆਪੋ ਅਪਣੀ ਥਾਂ ਹੀ ਫਿਰ ਸਕਦੇ ਹਨ, ਇਧਰ ਉਧਰ ਨਹੀਂ ਜਾ ਸਕਦੇ। ਪਰ ਮਨੁੱਖੀ ਜਾਤੀ ਵਿਚ ਇਹ ਵਾਧਾ ਹੈ ਇਸ ਨੂੰ ਖੁੱਲ੍ਹ ਹੈ ਜੁ ਵਧਦਾ ਵਧਦਾ ਪਰਮਾਤਮਾ ਨਾਲ ਅਭੇਦ ਹੋ ਜਾਵੇ, ਤੇ ਘਟਦਾ ਘਟਦਾ ਜੜ੍ਹ ਵਸਤੂ ਤੋਂ ਵੀ ਨਖਿੱਧ ਹੋ ਜਾਵੇ। ਜੁ ਅਸੀਂ ਅਪਣੀ ਤਾਕਤ ਨੂੰ ਚੰਗਾ ਪਾਸ ਲਾਈਏ ਤਾਂ ਅਸੀਂ ਦੇਵਤਿਆਂ ਤੋਂ ਵੀ ਅੱਗੇ ਲੰਘਕੇ ਪਰਮ-ਦੇਵ ਵਾਹਿਗੁਰੂ ਰੂਪ ਹੋ ਸਕਦੇ ਹਾਂ। ਇਸੇ ਕਰਕੇ ਸ੍ਰੀ ਗੁਰੂ ਵਾਕ ਹੈ– 'ਇਸ ਦੇਹੀ ਕਉ ਸਿਮਰਹਿ ਦੇਵ। ਭਾਵ ਇਸ ਮਨੁੱਖਾ ਜੂਨ ਵਾਸਤੇ ਦੇਵਤੇ ਵੀ ਲੋਚਦੇ ਹਨ।

ਗੱਲ ਕੀ, ਮਨੁੱਖਾ ਜੂਨ ਭਾਵੇਂ ਪਹਿਲੋਂ ਦੇਵਤਿਆਂ ਤੋਂ ਹੇਠਾਂ ਹੁੰਦੀ ਹੈ, ਪਰ ਹੰਭਲਾ ਮਾਰਨ ਨਾਲ ਦੇਵਤਿਆਂ ਤੋਂ ਵੀ ਅੱਗੇ ਵਧ ਸਕਦੀ ਹੈ। ਇਹ ਹੰਭਲੀ ਬਾਹਰ ਵੱਲ ਨਹੀਂ, ਅਪਣੇ ਅੰਦਰ ਹੀ ਮਾਰਨੀ ਹੈ। ਕਿਧਰ ? 'ਨਾਮ' ਵੱਲ, ਕਿਉਂਕਿ 'ਨਾਮ' ਨੀ.ਪਰਖ-ਸ਼ਕਤੀ ਹੈ ਜਿਸ ਦੇ ਲੱਭਿਆਂ ਸਾਰੇ ਬ੍ਰਹਿਮੰਡ ਦਾ ਆਦ-ਅੰਤ ਲੱਭ ਜਾਂਦਾ ਹੈ। ਦੇਵਤੇ 'ਨਾਮ' ਦੇ ਹੀ ਤ੍ਰਾਣ ਤੇ ਖੜੋਤੇ ਹਨ, ਤੇ 'ਨਾਮ' ਨੂੰ ਹੀ ਲੋਚਦੇ ਹਨ, ਜੋ ਭਗਤਾਂ ਦਾ ਤੋਸਾ ਹੁੰਦਾ ਹੈ:—

(੧) ਚਉਰਾਸੀ ਸਿਧ ਬੁਧ ਤੇਤੀਸ ਕੋਟਿ
ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ।
(੨) ਗਣ ਗੰਧਰਬ 'ਨਾਮੇ' ਸਭਿ ਉਧਰੇ
ਗੁਰ ਕਾ 'ਸਬਦੁ' ਵੀਚਾਰਿ।

ਹੁਣ ਅਸਾਂ ਇਸ ਗੱਲ ਨੂੰ ਵਿਚਾਰਨਾ ਹੈ ਜੁ 'ਦੇਵ-ਦਰਸ਼ਨ' ਕਿਸ ਨੂੰ ਆਖਦੇ ਹਨ। ਇੱਥੇ ਇਸ ਦਾ ਜ਼ਿਕਰ ਇਸ ਵਾਸਤੇ ਜ਼ਰੂਰੀ ਹੈ ਕਿ ਬਹੁਤ ਸਾਰੇ ਪ੍ਰਾਣੀ ਭੁਲੇਖੇ ਵਿਚ ਪਏ ਹੋਏ ਹਨ। ਅੱਜ ਕੱਲ ਸਾਡੇ ਦੇਸ ਵਿੱਚ ਭਿਨ ਭਿੰਨ ਮੂਰਤੀਆਂ ਯਾ ਤਸਵੀਰਾਂ ਪ੍ਰਚਲਤ ਹਨ। ਕਈ ਪਰਾਣੀ ਇਨ੍ਹਾਂ ਮੂਰਤੀਆਂ ਯਾ ਤਸਵੀਰਾਂ ਦੀ ਪੂਜਾ ਵੀ ਕਰਦੇ ਹਨ, ਤੇ ਜੇ ਸੁਫਨੇ ਵਿਚ ਯਾ ਬੇਹੋਸ਼ੀ ਵਿਚ ਯਾ ਕਿਸੇ ਕਿਸਮ ਦੀ ਸਮਾਧੀ ਵਿਚ ਉਨ੍ਹਾਂ ਨੂੰ ਕਿਸੇ ਦੇਵੀ ਦੇਵਤੇ ਦੀ ਤਸਵੀਰ ਨਜ਼ਰ ਆ ਜਾਵੇ ਤਾਂ ਉਹ ਆਖਦੇ ਹਨ ਜੁ ਸਾਨੂੰ ਦੇਵ-ਦਰਸ਼ਨ ਹੋਏ ਹਨ। ਕੀ ਇਹ ਠੀਕ ਹੈ ? ਉੱਤਰ ਹੈ ਜੁ ਅੰਦਰ ਦਿਲ ਵਿਚ ਕਿਸੇ ਮੂਰਤੀ ਦੀ ਤਸਵੀਰ ਤੱਕਣੀ ਤੇ ਉਸ ਅੱਗੇ ਸਿਰ ਨਿਵਾਉਣਾ ਵੀ ਇਤਨੀ ਹੀ ਭੁੱਲ ਹੈ ਜਿਹੀ ਕਿ ਬਾਹਰ ਦੀ ਮੂਰਤੀ ਪੂਜਾ, ਕਿਉਂਕਿ ਅਸੀਂ ਉੱਪਰ ਖੋਲ੍ਹਕੇ ਦੱਸ ਆਏ ਹਾਂ ਜੁ ਕਿਸੇ ਦੇਵੀ ਦੇਵਤੇ ਦੀ ਕੋਈ ਖਾਸ ਸ਼ਕਲ ਨਹੀਂ, ਨਾ ਕਿਸੇ ਦੀਆਂ ਬਾਹੂਾਂ ਹਨ, ਨਾ ਹੱਥ, ਨਾ ਧੜ। ਫਿਰ ਕੀਕਣ ਕੋਈ ਦੇਵੀ ਦੇਵਤਾ ਸਾਡੇ ਸਾਹਮਣੇ ਕੋਈ ਰੂਪ ਧਾਰਨ ਕਰਕੇ ਆ ਸੁਕਦਾ ਹੈ ? ਦੇਵੀ ਦੇਵਤੇ ਤਾਂ ਵਾਹਿਗੁਰੂ ਜੀ ਦੀਆਂ ਸ਼ਕਤੀਆਂ, ਤਾਕਤਾਂ

ਹਨ, ਗੁਣ ਹਨ। ਇਸ ਤੋਂ ਛੁਟ ਉਨ੍ਹਾਂ ਦਾ ਕੋਈ ਰੂਪ ਨਹੀਂ। ਵੇਖੋ ਬਿਜਲੀ ਦਾ ਕੀ ਸਰਗੁਣ ਰੂਪ ਹੈ ? ਕੋਈ ਵੀ ਨਹੀਂ। ਇਸੇ ਤਰ੍ਹਾਂ ਧਰਮ (ਧਰਮਰਾਜ) ਦਾ ਕੀ ਰੂਪ ਹੈ ? ਕੋਈ ਵੀ ਨਹੀਂ। ਫਿਰ ਕੀਕਣ ਹੋ ਸਕਦਾ ਹੈ ਜੁ ਕਿਸੇ ਦੇਵੀ ਦੇਵਤੇ ਦਾ ਸਰੂਪ ਹੋਵੇ ? ਅਨੇਕਾਂ ਪ੍ਰਾਣੀ ਇਸ ਭੁਲੇਖੇ ਵਿਚ ਪਏ ਹਨ। ਜੇ ਉਨ੍ਹਾਂ ਨੂੰ ਸੁਫਨੇ ਵਿਚ ਯਾ ਹੋਰ ਕਿਸੇ ਤਰ੍ਹਾਂ 'ਚਤੁਰ-ਭੁਜ' ਰੂਪ ਨਜ਼ਰ ਆ ਜਾਵੇ ਤਾਂ ਉਹ ਸਮਝਦੇ ਹਨ ਜੁ ਉਨ੍ਹਾਂ ਨੂੰ ਵਿਸ਼ਨੂੰ ਜੀ ਆ ਮਿਲੇ ਹਨ। ਇਹ ਭਾਰੀ ਭੁੱਲ ਹੈ ਇਹ ਤਾਂ ਮਨ ਦਾ ਇਕ ਕਰਤੱਵ ਹੈ। ਮਨ ਜਿਸ ਤਸਵੀਰ ਨੂੰ ਸੋਚੇ ਯਾ ਵੇਖ ਤਾਂ ਉਸ ਨੂੰ ਕਿਸੇ ਨ ਕਿਸੇ ਸ਼ਕਲ ਵਿਚ ਪ੍ਰਗਟ ਕਰਦਾ ਹੈ। ਅਸੀਂ ਉਪਰ ਦੱਸ ਆਏ ਹਾਂ ਜੁ 'ਚਤੁਰਭੁਜ' ਰੂਪ ਇਸ ਵਾਸਤੇ ਨਹੀਂ ਬਣਿਆ ਜੁ ਵਿਸ਼ਨੂੰ ਜੀ ਦੀਆਂ ਚਾਰ ਬਾਹਾਂ ਹਨ, ਸਗੋਂ ਇਸ ਕਰਕੇ ਜੁ ਉਨ੍ਹਾਂ ਦੇ ਚਾਰ ਗੁਣ ਵਿਸ਼ੇਸ਼ ਹਨ। ਹੁਣ ਜਦ ਗੁਣਾਂ ਦੀ ਕੋਈ ਸਥੂਲ-ਸ਼ਕਲ ਨਹੀਂ ਤਾਂ ਕੀਕਣ ਕਿਸੇ ਦੇਵੀ ਦੇਵਤੇ ਦੀ ਸ਼ਕਲ ਹੋ ਸਕਦੀ ਹੈ ?

ਇਕ ਹੋਰ ਭੁਲੇਖਾ ਇਹ ਹੈ ਜੁ ਲੋਕੀਂ ਸਮਝਦੇ ਹਨ ਕਿ ਆਵਾਹਨ ਕਰਨ ਨਾਲ ਅਸੀਂ ਕਿਸੇ ਦੇਵਤੇ ਨੂੰ ਪ੍ਰਗਟ ਕਰ ਸਕਦੇ ਹਾਂ ਤੇ ਕਈ ਲੋਕੀਂ ਇਹ ਵੀ ਸਮਝਦੇ ਹਨ ਜੁ ਦਸ਼ਮੇਸ਼ ਪਿਤਾ ਜੀ ਨੇ 'ਦੇਵੀ' ਦਾ ਆਵਾਹਨ ਕੀਤਾ ਤੇ ਉਸ ਨੂੰ ਪ੍ਰਗਟ ਕਰ ਲਿਆ। ਇਹ ਮੂਲੋਂ ਭੁੱਲ ਹੈ ਕਿਉਂਕਿ ਦਸਮੇਸ਼ ਪਿਤਾ ਅਕਾਲ-ਪੁਰਖ ਤੋਂ ਛੁਟ ਕਿਸੇ ਦੇਵੀ ਦੇਵਤੇ ਨੂੰ ਨਹੀਂ ਮੰਨਦੇ ਸਨ, ਤੇ ਨਾਹੀਂ ਕੋਈ ਦੇਵੀ ਸਰਗੁਣ ਰੂਪ ਵਿਚ ਆਕੇ ਪ੍ਰਗਟ ਹੋ ਸਕਦੀ ਹੈ। ਵਾਸਤਵ ਵਿਚ ਗੱਲ ਇਹ ਹੈ ਜੁ ਵਾਹਿਗੁਰੂ ਜੀ ਨੂੰ ਹੀ ਗੁਰੂ ਮਹਾਰਾਜ ਜੀ ਨੇ ਅਪਣੇ ਅੰਦਰ ਅਨੁਭਵ ਹੀ ਨਹੀਂ ਸਗੋਂ ਪ੍ਰਚੰਡ ਕੀਤਾ, ਤੇ 'ਨਾਮ' ਦੀ ਜੋਤ, ਸ਼ਬਦ ਦੀ ਥਾਟ ਜਦ ਪ੍ਰਪੱਕ ਹੋਕੇ ਬਲ ਵਿਚ ਵਗ ਖੜੋਤੀ ਤਾਂ ਇਹ ਜੋਤ ਬਲ-ਰੂਪ ਸ਼ਕਤੀ (ਦੇਵੀ) ਅਖਵਾਈ, ਤੇ ਉਨ੍ਹਾਂ ਦੇ ਰੋਮ ਰੋਮ ਸਮਾਈ। ਕੌਣ ? ਵਾਹਿਗੁਰੂ ਜੀ ਦੀ ਤੇਜਮਈ ਸ਼ਕਤੀ, ਅਨੰਦ ਮਈ ਬਾਣੀ, ਜਿਸ ਦਾ ਅਮਿਤ ਤੇਜ ਤੇ ਬਿਭੂਤੀ ਹੈ। ਇਸ ਗੱਲ ਦਾ ਇਕ ਖਾਸ ਪਰਤਾਵਾ (ਪਰਖ) ਹੈ। ਕੀ ? ਉਨ੍ਹਾਂ ਨੂੰ ਜੋ 'ਜੋਤ', 'ਨਾਮ'-ਸੱਤ ਮਿਲੀ ਉਹ ਕੋਈ ਆਉਣ-ਜਾਣੀ (Transitory) ਸੀ ਯਾ ਅਟੁਟ, ਅਬਚਲ ਅਨਹਦ (Eternal) ਸੀ ? ਇਸਦਾ ਉੱਤਰ ਗੁਰੂ ਮਹਾਰਾਜ ਆਪ ਹੀ ਦੇਂਦੇ ਹਨ। ਯਥਾ:—

ਅਨੰਦ ਸਰੂਪੀ, 'ਅਨਹਦ-ਰੂਪੀ',
ਅਮਿਤ ਬਿਭੂਤੀ, ਤੇਜ ਬਰੰ।
ਅਨਖੰਡ ਪ੍ਰਤਾਪੰ, ਸਭ ਜਗ ਥਾਪੰ,
ਅਲਖ ਪ੍ਰਤਾਪੰ, ਬਿਸ੍ਰ ਕਰੰ।
ਅਜੇ ਅਬਿਨਾਸੀ ਤੇਜ ਪ੍ਰਕਾਸ਼ੀ
ਸਰਬ ਉਦਾਸੀ ਏਕ ਹਰੰ। (ਗਿਆਨ ਪ੍ਰਬੋਧ)

'ਚੰਡੀ ਕੌਣ ਹੈ ? ਇਸ ਵਿਚ ਵਾਹਿਗੁਰੂ ਜੀ ਦੀ ਬਲ-ਸ਼ਕਤੀ ਪ੍ਰਚੰਡ ਹੋਕੇ

ਚਮਕੀ ਹੋਵੇ। ਬੱਸ, ਇਹੋ 'ਸ਼ਕਤੀ' ਹੀ ਚੰਡੀ ਹੈ, ਨਾ ਕਿ ਕੋਈ ਖਾਸ ਦੇਵੀ ਜੋ ਸਿੰਘ (ਸ਼ੇਰ) ਉਪਰ ਚੜ੍ਹਦੀ ਹੈ। ਇਸ ਸ਼ਕਤੀ ਵਿਚ ਆਕੇ ਪ੍ਰਾਣੀ ਦਾ ਮਨ ਹੀ ਸਿੰਘ (ਸ਼ੇਰ) ਹੋ ਜਾਂਦਾ ਹੈ, ਤਾਂ ਮਾਨੋ ਵਾਹਿਗੁਰੂ ਜੀ ਦੀ ਪ੍ਰਚੰਡ ਸ਼ਕਤੀ ਸਾਡੇ ਮਨ ਰੂਪੀ ਸਿੰਘ ਉਪਰ ਸੁਆਰ ਹੋਕੇ ਦੁਸ਼ਟਾਂ, ਦੈਂਤਾਂ ਭਾਵ ਮਨਮੁਖ ਪ੍ਰਾਣੀਆਂ ਨੂੰ ਮਾਰਦੀ ਹੈ। ਯਥਾ ਚੰਡੀ ਚਰਿੱਤ੍ਰ:

ਨਮੋ ਚਾਪਣੀ ਚਰਮਣੀ ਖੜਗ ਪਾਣੰ।
ਗਦਾ ਪਾਣਿਣੀ ਚਿਤ੍ਰਣੀ ਚਿਤ੍ਰ ਪਾਣੰ।
ਨਮੋ ਸੂਲਣੀ ਸੈਹਥੀ ਕ੍ਰਿਪਾਣਿ ਮਾਤਾ।
ਨਮੋ ਗਿਆਨ ਬਿਗਿਆਨ ਕੀ ਗਿਆਨਗਯਾਤਾ।

ਦੇਖੋ ਫਿਰ ਇਸਦਾ ਰੂਪ ਸਰਗੁਣ ਨਹੀਂ, 'ਨਿਰੰਕਾਰ' ਦੱਸਿਆ ਹੈ:—

ਅਜੇਯੰ ਅਭੇਯੰ 'ਨਿਰੰਕਾਰ' ਨਿਤਯੰ।
ਨਿਰੂਪੰ ਨ੍ਰਿਬਾਣੰ ਨਿਮਿਤਯੰ ਅਨਿਤਯੰ।

ਫਿਰ ਇਸ ਨੂੰ ਭੂਤ, ਭਵਿੱਤ ਵਰਤਮਾਨ ਦੀ ਗਿਆਤਾ ਕਰਕੇ ਦੱਸਿਆ ਹੈ:—

ਨਮੋ ਭੂਮਿ ਰੂਪਾ ਨਮੋ ਲੋਕ ਮਾਤਾ।
ਭਵੀ ਭਾਵਨੀ ਭਵੀ ਗਯਾਤਾ ਬਿਧਾਤਾ। (ਚੰਡੀ ਚਰਿਤ੍ਰ)

ਗੱਲ ਕੀ, ਇੱਥੇ ਕਿਤੇ ਸ੍ਰਰਗੁਣ ਰੂਪ ਅਸ਼ਟ-ਭੁਜੀ ਦੇਵੀ ਦਾ ਵਰਣਨ ਨਹੀਂ, ਇਥੇ ਤਾਂ ਅਕਾਲ-ਸ਼ਕਤੀ ਨਿਰੰਕਾਰ-ਸੱਤ ਦਾ ਵਰਣਨ ਹੈ। ਲੜਾਈ ਗਿਆਨ ਦੀ ਅਗਿਆਨ ਨਾਲ ਹੈ, ਇਸ ਕਰਕੇ ਯੁੱਧ ਵਿਚ 'ਧੂਮ੍ਰ ਨੈਨ' ਨਾਲ ਯੁੱਧ ਹੈ, ਭਾਵ ਜਿਸਦੀਆਂ ਅੱਖਾਂ ਅੱਗੇ ਧੂਮ੍ਰ (ਧੂਆਂ) ਅਗਿਆਨ ਦਾ ਆਇਆ ਹੋਵੇ, ਜਿਸ ਨੂੰ ਇਹ ਦ੍ਰਿਸ਼ਟੀ ਚੀਰਦੀ ਹੈ:—

ਨਮੋ ਸੋਨਬੀਰਜਾਰਦਨੀ 'ਧੂਮ੍ਰ-ਹੰਤੀ'।
ਨਮੋ ਕਾਲਕਾ ਰੂਪ ਜਵਾਲਾ ਜਯੰਤੀ। (ਚੰਡੀ ਚਰਿਤ੍ਰ)

ਇਸ ਵਿਚਾਰ ਦਾ ਸਿੱਟਾ ਇਹ ਹੈ ਜੁ ਦੇਵੀ ਦੇਵਤਿਆਂ ਦਾ ਕੋਈ ਖਾਸ ਰੂਪ ਨਹੀਂ ਹੁੰਦਾ, ਨਾ ਹੀ ਓਹ ਅਵਾਹਨ ਕਰਨ [ਤੇ ਸਰਗੁਣ ਰੂਪ ਧਾਰਨ ਕਰਕੇ ਪ੍ਰਗਟ ਹੁੰਦੇ ਹਨ। ਗਿਆਨ ਸਾਡੇ ਹਿਰਦੇ ਅੰਦਰ ਪ੍ਰਗਟ ਹੁੰਦਾ ਹੈ ਤੇ ਇਸਦਾ ਆਦ "ਨਾਮ' ਹੈ, ਫਿਰ ਇਸ 'ਨਾਮ' ਤੋਂ ਹੀ ਭਿੰਨ ਭਿੰਨ ਹੋਰ ਸ਼ਕਤੀਆਂ ਇੰਞ ਨਿਕਲਦੀਆਂ ਹਨ ਜੀਕਣ ਹੱਥ ਵਿਚੋਂ ਉਂਗਲਾਂ, ਤੇ ਇਸ 'ਨਾਮ' ਦੇ ਹੀ ਭਿੰਨ ਭਿੰਨ ਗੁਣਾਂ ਨੂੰ ਅਸੀਂ 'ਦੇਵੀ ਯਾ ਦੇਵਤੇ' ਆਖਦੇ ਹਾਂ। ਇਨ੍ਹਾਂ ਦਾ ਰੂਪ ਨਿਰੰਕਾਰੀ ਹੈ ਨਾ ਕਿ [1]ਸਰਗੁਣ।

1. ਵੇਖੋ ਲੇਖਕ ਦਾ ਵੱਖ ਟਰੈਕਟ ਇਸ ਉਪਰ, 'ਕੀ ਦਸਮ ਪਿਤਾ ਜੀ ਨੇ ਦੇਵੀ ਪੂਜੀ ਸੀ ?' ਜਿਸ ਦਾ ਨਾਮ ਹੈ: 'ਦਸਮੇਸ਼ ਦਰਪਨ' (ਅੰਮ੍ਰਿਤ ਤਰਨ ਤਾਰਨ)

ਇੱਥੇ ਦੋ ਹੋਰ ਭੁਲੇਖੇ ਵੀ ਖੋਲ੍ਹਣੇ ਜ਼ਰੂਰੀ ਹਨ । ਕਈ ਭੋਲੇ ਪੁਰਸ਼ ਸਮਝਦੇ ਹਨ, ਜੁ ਧੰਨੇ ਨੂੰ ਪੱਥਰ-ਪੂਜਾ ਕਰਦੇ ਕਰਦੇ ਵਾਹਿਗੁਰੂ ਪ੍ਰਗਟ ਹੋ ਕੇ ਮਿਲਿਆ, ਤੇ ਨਾਮਦੇਵ ਨੂੰ ਤਦ ਮਿਲਿਆ ਜਦ ਉਹ ਠਾਕਰਾਂ ਨੂੰ ਦੁੱਧ ਪਿਲਾ ਰਿਹਾ ਸੀ । ਇਹ ਮੂਲੋਂ ਭੁੱਲ ਹੈ । ਜਿਨ੍ਹਾਂ ਸ਼ਬਦਾਂ ਦਾ ਇਹ ਅਰਥ ਕੀਤਾ ਜਾਂਦਾ ਹੈ ਉਨ੍ਹਾਂ ਦਾ ਭਾਵ ਹੋਰ ਹੈ ਜੋ 'ਵਾਹਿਗੁਰੂ-ਦਰਸ਼ਨ' ਨਾਮੇ ਪੋਥੀ ਵਿਚ ਖੋਲ੍ਹਿਆ ਹੈ । ਇਥੇ ਸਿਰਫ਼ ਇਤਨਾ ਵਰਨਣ ਕਰਨਾ ਲੋੜੀਦਾ ਹੈ ਜੁ ਦਰਸ਼ਨ ਕਿਸੇ ਸਰਗੁਣ ਰੂਪ ਦਾ ਨਹੀਂ, 'ਨਾਮ' ਦਾ ਹੀ ਹੈ, ਤੇ ਜਦ 'ਨਾਮ' ਸਾਨੂੰ ਸਾਰੇ ਬ੍ਰਹਿਮੰਡ ਵਿਚ ਇਕ ਵਾਰੀ ਰਮਦਾ ਭਾਸ ਗਿਆ, ਤਾਂ ਸਾਨੂੰ ਅਪਣੇ ਆਪ ਉਸ ਵਾਹਿਗੁਰੂ ਜੀ ਦੀ ਲਖਤਾ ਹੋ ਜਾਂਦੀ ਹੈ ਜਿਨ੍ਹਾਂ ਨੇ ਇਸ ਸੰਸਾਰ (ਧਰਨੀ) ਨੂੰ ਅਪਣੀ ਸੱਤਾ ਦੁਆਰਾ ਬੰਨ੍ਹ ਰੱਖਿਆ ਹੈ । ਇਸੇ ਕਰਕੇ ਸ੍ਰੀ ਧੰਨਾ ਜੀ ਨੇ ਲਿਖਿਆ ਹੈ ਜੁ ਸਾਨੂੰ ਕਿਸੇ ਦੇਵੀ ਦੇਵਤੇ ਦੇ ਨਹੀਂ, 'ਧਰਨੀ-ਧਰ' ਦੇ ਦਰਸ਼ਨ ਹੋਏ ਹਨ । ਯਥਾ:—

'ਧੰਨੈ ਧਨੁ ਪਾਇਆ ਧਰਨੀ-ਧਰੁ'

ਭਾਵ ਦਰਸ਼ਨ ਉਸ ਸ਼ਕਤੀ ਦੇ ਹਨ ਜੋ ਧਰਤੀ ਨੂੰ ਚੁੱਕ ਰਖਦੀ ਹੈ ਤੇ ਸਦਾ ਸਦਾ ਹੈ, ਨਾ ਕਿ ਕਿਸੇ ਆਉਣ-ਜਾਣੀ ਵਿਅਕਤੀ ਦੇ ਜੋ ਸੁਫਨੇ ਵਿਚ ਯਾ ਕਿਸੇ ਖਾਸ ਸਮੇਂ ਸਾਡੇ ਕੋਲ ਆ ਕੇ ਫਿਰ ਚਲੀ ਜਾਂਦੀ ਹੈ । 'ਨਾਮ' ਹੀ ਓਹ ਸਦਾ-ਸਥਿਰ ਸ਼ਕਤੀ ਹੈ ਜਿਸ ਤੋਂ ਸਭ ਗੁਣ ਤੇ ਹੋਰ ਸ਼ਕਤੀਆਂ ਨਿਕਲੀਆਂ ਹਨ ਤੇ ਸ੍ਰੀ ਗੁਰੂ ਗ੍ਰੰਥ ਜੀਉ ਵਿਚ ਇਨ੍ਹਾਂ ਦੇ ਹੀ ਦਰਸ਼ਨ ਦੀ ਉਪਮਾ ਹੈ ।

ਇੱਥੇ ਕਈ ਸੱਜਣ ਆਖਣਗੇ ਜੁ ਸਾਡੇ ਮੁਸਲਮਾਨ ਭਰਾ ਵੀ ਫ਼ਰਿਸ਼ਤਿਆਂ ਨੂੰ ਮੰਨਦੇ ਹਨ—ਯਥਾ 'ਜਬਰਾਈਲ' ਜੋ ਵਾਹਿਗੁਰੂ ਜੀ ਦਾ ਸੁਨੇਹਾ (ਵਹੀ) ਮੁਹੰਮਦ ਸਾਹਿਬ ਪਾਸ ਲਿਆਉਂਦਾ ਸੀ । ਕੀ ਇਹ ਗੱਲ ਠੀਕ ਹੈ ? ਉੱਤਰ ਹੈ ਜੁ ਇਹ ਵੀ 'ਨਾਮ' ਅਨੁਭਵ ਕਰਨ ਲਈ ਦੂਜਾ ਨਾਮ ਰੱਖਿਆ ਹੋਇਆ ਹੈ, ਨਹੀਂ ਤਾਂ ਜਬਰਾਈਲ ਦੀ ਕੋਈ ਖਾਸ ਸ਼ਕਲ ਨਹੀਂ । ਪਰ ਅਨਪੜ੍ਹ ਜਨਤਾ ਨੂੰ ਦੱਸਣ ਲਈ ਤਸਵੀਰਾਂ ਤੇ ਨਾਮ ਰੱਖਣੇ ਪੈਂਦੇ ਹਨ, ਜਿਹਾ ਕਿ ਬੱਚਿਆਂ ਨੂੰ ਆਖੀਦਾ ਹੈ ਜੁ ਬੱਦਲ ਵਿਚ 'ਬਾਬਾ ਗੱਜੂ' ਗੱਜ ਰਿਹਾ ਹੈ । ਪਰ ਕੀ ਕੋਈ ਸਚ ਮੁਚ 'ਬਾਬਾ-ਗੱਜੂ' ਹੈ ? ਨਹੀਂ । ਸੋ ਇਸੇ ਤਰ੍ਹਾਂ 'ਨਾਮ'-ਸੱਤਾ ਦੇ ਵੀ ਭਿੰਨ ਭਿੰਨ ਨਾਮ ਰੱਖੇ ਗਏ ਹਨ । ਪਾਰਸੀ ਵੀਰ ਇਸੇ ਦਾ ਨਾਮ 'ਸੰਸੈਤ' ਯਾ ਜਰਵਨ-ਅਕਰਨ' ਰੱਖਦੇ ਹਨ; ਹਿੰਦੂ ਵੀਰ ਇਸ ਨੂੰ ਕਦੀ 'ਸਾਰਦਾ', ਕਦੀ 'ਸੂਸਵਤੀ', ਕਦੀ 'ਸੋਮਾ' ਆਖਦੇ ਹਨ । ਗੱਲ ਕੀ, ਨਾਮ ਭਿੰਨ ਭਿੰਨ ਹਨ, ਪਰ ਦਰਸ਼ਨ 'ਨਾਮ' ਦੇ ਹੀ ਹਨ ।

'ਨਾਮ' ਜਗਤ-ਮਾਤਾ ਹੈ; 'ਨਾਮ' ਗਿਆਨ-ਵਿਗਿਆਨ ਦੀ ਜੜ੍ਹ ਹੈ; 'ਨਾਮ' ਸਤ ਤੇ ਧਰਮ ਦਾ ਮੁੱਢ ਹੈ । ਜਦ ਇਹ ਮੁੱਢ ਲੱਭ ਜਾਵੇ ਤਾਂ ਹੋਰ ਗੁਣ ਅਪਣੇ ਆਪ ਹੌਲੀ ਹੌਲੀ ਆ ਵੱਸਦੇ ਹਨ ਫਿਰ ਇਨ੍ਹਾਂ ਭਿੰਨ ਭਿੰਨ ਦੈਵੀ-ਗੁਣਾਂ ਦੇ ਨਾਮ ਭਿੰਨ ਭਿੰਨ ਹੋ ਜਾਂਦੇ ਹਨ, ਜਿਹਾ ਕਿ ਪਰਲੋ ਕਰਨ ਵਾਲੇ ਗੁਣ ਨੂੰ ਸਾਡੇ ਵੀਰ ਜਮਦੂਤ ਆਖਦੇ ਹਨ ਤੇ ਮੁਸਲਮਾਨ ਵੀਰ ਅਜ਼ਰਾਈਲ (ਯਾ ਮਲਕੁਲ-ਮੌਤ) ।

ਮੋਟੀ ਗੱਲ ਇਹ ਹੈ ਜੁ ਦੇਵੀ ਦੇਵਤਿਆਂ ਦਾ ਕੋਈ ਸਰਗੁਣ ਰੂਪ ਨਹੀਂ, ਨਾ ਹੀ ਉਹ ਫੰਗ ਲਾ ਕੇ ਉਡਦੇ ਹਨ, ਨਾ ਹੀ ਉਨ੍ਹਾਂ ਦੇ ਸਾਡੇ ਵਾਂਙ ਯਾ ਸਾਡੇ ਤੋਂ ਵਧੇਰੇ ਮੂੰਹ ਯਾ ਬਾਹੂਾਂ ਹਨ। ਦੇਵੀ ਦੇਵਤੇ ਨਿਰਾਕਾਰ ਗੁਣਾਂ ਦੇ ਨਾਮ ਹਨ। ਸਭ ਤੋਂ ਵੱਡਾ ਅੱਡਾ-ਦੇਵਤਾ 'ਨਾਮ' ਹੈ। ਫਿਰ ਇਸ ਦੀਆਂ ਸ਼ਾਖਾਂ ਉਹ ਗੁਣ ਹਨ ਜਿਨ੍ਹਾਂ ਨੂੰ ਧਰਮ, ਪ੍ਰੇਮ, ਉਤਪਤੀ, ਪਰਲੋਂ ਆਦਿ ਆਖਦੇ ਹਨ।

ਜੋ ਨਿਰਾਕਾਰ-'ਨਾਮ' ਨੂੰ ਛੱਡ ਦੇਵੀ ਦੇਵਤਿਆਂ ਨੂੰ ਪੂਜਦੇ ਹਨ ਉਹ ਮੁੱਢ ਨੂੰ ਛਡਕੇ ਡਾਲਾਂ ਪਕੜਦੇ ਸਨ, ਮੁੱਢੋਂ ਘੁੱਥੇ ਜਾਂਦੇ ਹਨ। ਸ੍ਰੀ ਦਰਬਾਰ ਸਾਹਿਬ ਜੀ ਵਿਚ ਸਿਰਫ਼ ਅਕਾਲ-ਪੁਰਖ ਜੀ ਦੀ ਹੀ ਉਪਮਾ ਹੈ, ਹੋਰ ਦੇਵੀ ਦੇਵਤਿਆਂ ਦਾ ਪੂਜਣ ਮੂਲੋਂ ਭੁੱਲ ਹੈ। ਪੱਥਰ ਆਦਿ ਜੜ੍ਹ ਭੂਤਾਂ ਦੀ ਪੂਜਾ ਕਰਨ ਬਾਬਤ ਸ੍ਰੀ ਮੁਖ ਵਾਕ ਇਉਂ ਹੈ:—

'ਘਰਿ ਮਹਿ ਠਕੁਰੁ ਨਦਰਿ ਨ ਆਵੈ।
ਗਲ ਮਹਿ ਪਾਹਣੁ ਲੈ ਲਟਕਾਵੈ।
ਭਰਮੇ ਭੂਲਾ ਸਾਕਤੁ ਫਿਰਤਾ।
ਨੀਰੁ ਬਿਰੋਲੇ ਖਪਿ ਖਪਿ ਮਰਤਾ।
ਜਿਸੁ ਪਾਹਣ ਕਉ ਠਾਕੁਰੁ ਕਹਤਾ।
ਓਹੁ ਪਾਹਣੁ ਲੈ ਉਸ ਕਉ ਡੁਬਤਾ।
ਗੁਨਹਗਾਰ, ਲੂਣ ਹਰਾਮੀ।
ਪਾਹਣੁ ਨਾਵ ਨ ਪਾਰਿਗਰਾਮੀ।
ਗੁਰਿ ਮਿਲਿ ਨਾਨਕ ਠਾਕੁਰੁ ਜਾਤਾ।
ਜਲਿ ਥਲਿ ਮਹੀਅਲਿ ਪੂਰਨ ਬਿਧਾਤਾ।' (ਸੂਹੀ ਮ: ੫)

(੭)

ਜੋ ਵਿਚਾਰ ਦੇਵਤਿਆਂ ਦੇ ਉਪਰ ਆਉਂਦੀ ਹੈ ਉਹੋ ਉਨ੍ਹਾਂ ਦੀਆਂ ਪੁਰੀਆਂ ਉਪਰ ਵੀ ਲਗਦੀ ਹੈ। ਕੀ ? ਲੋਕੀ ਆਖਦੇ ਹਨ ਜੁ ਇੰਦ੍ਰ ਅਪਣੀ ਇੰਦ੍ਰ-ਪੁਰੀ ਵਿਚ ਵਸਦਾ ਹੈ, ਸ਼ਿਵ ਅਪਣੀ ਸ਼ਿਵ-ਪੁਰੀ ਵਿਚ ਤੇ ਬ੍ਰਹਮਾ ਬ੍ਰਹਮ-ਪੁਰੀ ਵਿਚ। ਪਰ ਜਦ ਦੇਵਤੇ ਆਪ ਨਿਰਾਕਾਰ-ਸ਼ਕਤੀਆਂ ਹਨ ਤਾਂ ਉਨ੍ਹਾਂ ਦੀਆਂ ਪੁਰੀਆਂ ਕੀਕਣ ਸਰਗੁਣ ਹੋ ਸਕਦੀਆਂ ਹਨ ? ਗੱਲ ਕੀ, ਇਹ 'ਪੁਰੀਆਂ' ਕੋਈ ਥਾਂ ਨਹੀਂ, ਇਹ ਤਾਂ ਆਤਮਕ-ਭਵਨ ਹਨ। ਜਿਉਂ ਜਿਉਂ ਸਾਡੀ ਅਕਲ ਤੇ ਅਨੁਭਵ-ਸੱਤਾ ਦਾ ਦਾਇਰਾ ਵਧਦਾ ਹੈ ਤਿਉਂ ਤਿਉਂ ਸਾਨੂੰ ਵੱਡੇ ਵੱਡੇ ਅਕਾਲ-ਦੇਸ ਪ੍ਰਤੀਤ ਹੁੰਦੇ ਹਨ ਜਿਨ੍ਹਾਂ ਵਿਚ ਵਾਹਿਗੁਰੂ ਜੀ ਦੀਆਂ ਅਦ੍ਰਿਸ਼ਟ ਸ਼ਕਤੀਆਂ ਕੰਮ ਕਰਦੀਆਂ ਹਨ। ਪਰ ਅਸਾਂ ਇਨ੍ਹਾਂ ਭਿੰਨ ਭਿੰਨ ਸ਼ਕਤੀਆਂ ਦੇ ਦੇਸਾਂ ਨੂੰ ਛੱਡਕੇ ਮੁੱਢਲੇ ਦੇਸ ਵਲ ਜਾਣਾ ਹੈ, ਕਿਉਂਕਿ ਹੋਰ ਸ਼ਕਤੀਆਂ ਤੇ ਦੇਸ ਹੱਦਬੰਦੀ ਵਿਚ ਕੈਦ ਹਨ; ਸਥਿਰ, ਅਨਹਦ, ਮੁੱਢਲੀ ਪੁਰੀ ਤਾਂ 'ਨਾਮ' ਹੈ। ਬੱਸ ਇਹੋ

ਸਾਡਾ ਠਿਕਾਣਾ ਹੈ ਯਥਾ:—

ਕਵਨੁ ਅਸਥਾਨੁ ਜੋ ਕਬਹੁ ਨ ਟਰੈ ?......
ਇੰਦ੍ਰਪੁਰੀ ਮਹਿ [1]ਸਰਪਰ ਮਰਣਾ ।
ਬ੍ਰਹਮਪੁਰੀ ਨਿਹਚਲ ਨਹੀ ਰਹਣਾ ।
ਸਿਵਪੁਰੀ ਕਾ ਹੋਇਗਾ ਕਾਲਾ ।
ਤ੍ਰੈਗੁਣ ਮਾਇਆ ਬਿਨਸਿ ਬਿਤਾਲਾ ।......
ਸਗਲ ਪਾਸਾਰ ਦੀਸੈ ਪਾਸਾਰਾ ।
ਬਿਨਸਿ ਜਾਇਗੋ ਸਗਲ ਆਕਾਰਾ ।......
ਸਹਜ ਸਿਫਤਿ ਭਗਤਿ ਤਤੁ ਗਿਆਨਾ ।
ਸਦਾ ਅਨੰਦੁ ਨਿਹਚਲੁ ਸਚੁ ਥਾਨਾ ।
ਤਹਾ ਸੰਗਤਿ ਸਾਧ ਗੁਣ ਰਸੈ ।
ਅਨਭਉ ਨਗਰੁ ਤਹਾ ਸਦ ਵਸੈ ।
ਤਹ ਭਉ ਭਰਮਾ ਸੋਗੁ ਨ ਚਿੰਤਾ ।
ਆਵਣ ਜਾਵਣ ਮਿਰਤੁ ਨ ਹੋਤਾ ।......
ਕਹੁ ਨਾਨਕ ਜਿਸੁ ਕਿਰਪਾ ਕਰੈ ।
ਨਿਹਚਲ-ਥਾਨੁ ਸਾਧ ਸੰਗਿ ਤਰੈ । (ਗਉੜੀ ਮ: ੫)

ਅੰਤ ਨੂੰ ਅਸਾਂ ਇਸ ਗੱਲ ਦਾ ਉੱਤਰ ਲੱਭਣਾ ਹੈ ਜੁ ਦੇਵਤੇ ਹੀ ਜਦ ਸਰਗੁਣ ਰੂਪ ਨਹੀਂ, ਸਗੋਂ ਸ਼ਕਤੀਆਂ ਹਨ, ਤਾਂ ਫਿਰ 'ਦੈਂਤ' ਕੌਣ ਹਨ, ਜਿਨ੍ਹਾਂ ਨਾਲ ਦੇਵਤਿਆਂ ਦੀ ਸਦਾ ਲੜਾਈ ਹੁੰਦੀ ਹੈ। ਉੱਤਰ ਹੈ ਜੁ ਦੈਂਤਾਂ ਦੀ ਵੀ ਕੋਈ ਖਾਸ ਸ਼ਕਲ ਯਾ ਸਰਗੁਣ ਰੂਪ ਨਹੀਂ, ਦੈਂਤ ਤਾਂ ਗੁਣਾਂ ਦੇ ਉਲਟ ਔਗਣ ਹਨ, ਜਿਹਾ ਕਿ ਰੋਸ਼ਨੀ ਦਾ ਪ੍ਰਛਾਵਾਂ ਹੁੰਦਾ ਹੈ। ਲੜਾਈ ਰੋਸ਼ਨੀ ਤੇ ਪ੍ਰਛਾਵੇਂ ਦੀ, ਸੱਤ ਦੀ ਤੇ ਅਸੱਤ ਦੀ ਹੁੰਦੀ ਹੈ। ਪਰ ਜਨਤਾ ਨੂੰ ਸਮਝਾਣ ਵਾਸਤੇ ਇਨ੍ਹਾਂ ਸ਼ਕਤੀਆਂ ਦੇ ਰੂਪ ਇਸ ਵਾਸਤੇ ਕਲਪੇ ਜਾਂਦੇ ਹਨ ਤਾਂ ਜੁ ਮੁਠ-ਭੇੜ ਚੰਗੀ ਤਰ੍ਹਾਂ ਸਮਝ ਆ ਜਾਵੇ। ਗਲ ਕੀ, ਦੈਂਤਾਂ ਦਾ ਵੀ ਰੂਪ ਮਨੋ-ਕਲਪਤ ਹੈ, ਜੀਕਣ ਦੇਵਤਿਆਂ ਦਾ। ਪਰ ਇਸ ਦਾ ਇਹ ਭਾਵ ਨਹੀਂ ਜੁ ਗੁਣ ਤੇ ਔਗਣ ਹਨ ਹੀ ਨਹੀਂ। ਹਨ, ਜ਼ਰੂਰ ਹਨ, ਸੱਤ ਤੇ ਅਸੱਤ ਇਸ ਸੰਸਾਰ ਵਿਚ ਰਲ ਮਿਲਕੇ ਕੰਮ ਕਰਦੇ ਹਨ ਜਿਹਾ ਕਿ ਬਦੀ-ਅੰਕ ਵਿਚ ਖੋਲਣ ਦਾ ਯਤਨ ਕੀਤਾ ਗਿਆ ਹੈ। ਹੁਣ ਅਖੀਰਲਾ ਪ੍ਰਸ਼ਨ ਇਹ ਹੋ ਸਕਦਾ ਹੈ ਜੁ ਕੀ ਵਾਹਿਗੁਰੂ ਜੀ ਦੇ ਉਲਟ ਵੀ ਕੋਈ ਤਾਕਤ 'ਸ਼ੈਤਾਨ' ਆਦਿ ਹੈ ? ਉੱਤਰ ਹੈ ਜੁ ਨਹੀਂ। ਵੇਖੋ ਸਮੁੰਦਰ ਵੱਲ ਨਜ਼ਰ ਫੇਰੋ। ਇਸਦਾ ਕੋਈ ਆਰ-ਪਾਰ ਨਹੀਂ; ਜੇ ਹੁੰਦਾ ਤਾਂ ਇਹ ਸਮੁੰਦਰ ਨਾ ਹੁੰਦਾ। ਪਰ ਜਦ ਸਮੁੰਦਰ ਦਾ ਹੀ ਪਾਣੀ ਨਿੱਕੇ ਵੱਡੇ ਦਰਿਆਵਾਂ ਵਿਚ ਯਾ ਨਾਲਿਆਂ ਵਿਚ ਜਾਂਦਾ

1. ਅਵੱਸ਼।

ਹੈ ਤਾਂ ਹਰ ਨਾਲੇ ਦਾ ਪਾਰਲਾ ਤੇ ਉਰਾਰਲਾ ਬੰਨਾ ਬਣ ਜਾਂਦਾ ਹੈ। ਇਨ੍ਹਾਂ ਵਿਚੋਂ ਇਕ ਬੰਨਾ ਸੱਤ ਦਾ ਤੇ ਦੂਜਾ ਅਸੱਤ ਦਾ ਹੈ। ਸੋ ਇਸੇ ਤਰ੍ਹਾਂ ਵਾਹਿਗੁਰੂ ਜੀ ਉਹ ਆਦ-ਵਿਅਕਤੀ ਹਨ ਜਿਨ੍ਹਾਂ ਦਾ ਆਰ-ਪਾਰ, ਸਿੱਧ-ਪੁੱਠ ਕੋਈ ਨਹੀਂ, ਪਰ ਉਨ੍ਹਾਂ ਤੋਂ ਛੁੱਟ ਹੋਰ ਸਭ ਸੰਸਾਰ ਵਿਚ ਹਰ ਇਕ ਚੀਜ਼ ਦਾ ਉਲਟ ਹੈ। ਦੈਤਾਂ ਦਾ ਉਲਟ ਦੇਵਤੇ; ਰਾਤ ਦਾ ਉਲਟ ਦਿਨ, ਸਰਦੀ ਦਾ ਉਲਟ ਗਰਮੀ, ਦੁੱਖ ਦਾ ਉਲਟ ਸੁਖ, ਨਾਂਹ ਦਾ ਉਲਟ ਹਾਂ।

ਗੱਲ ਕੀ, ਦੇਵੀ ਦੇਂਤ ਕਿਸੇ ਖਾਸ ਸ਼ਕਲ ਦੇ ਸਰਗੁਨ ਰੂਪ ਨਹੀਂ, ਨਾ, ਹੀ ਉਹ ਸਰਗੁਣ ਰੂਪ ਧਾਰਨ ਕਰਕੇ ਸਾਡੇ ਕੋਲ ਆਉਂਦੇ ਹਨ। ਜੋ ਲੋਕ ਆਖਦੇ ਹਨ ਕਿ ਫ਼ੁਲਾਣੇ ਦੇ ਗਲ ਜਮਦੂਤ ਨੇ ਫਾਹੀ ਪਾਈ ਉਹ ਇਸ ਰਾਹੀਂ ਇਹ ਦਸਦੇ ਹਨ ਜੁ ਜੀਵਣ ਦਾ ਉਲਟ ਮਰਣਾ ਹੈ। ਪਰ ਜੀਕਣ ਜਿੰਦ ਨੂੰ ਅਸੀਂ ਪਕੜ ਨਹੀਂ ਸਕਦੇ, ਵੇਖ ਨਹੀਂ ਸਕਦੇ (ਸਿਵਾਏ ਉਹਦੀਆਂ ਕਰਨੀਆਂ ਤੋਂ), ਤੀਕਣ ਹੀ ਮੌਤ ਦੀ ਅਪਣੀ ਵਿਅਕਤੀ ਖਾਸ ਨਹੀਂ; ਜ਼ਿੰਦਗੀ-ਦੇ-ਤੇਲ ਦੇ ਮੁੱਕਣ ਦਾ ਹੀ ਨਾਮ ਮੌਤ ਹੈ। ਵਾਹਿਗੁਰੂ ਜੀ ਆਪ 'ਨਿਰੰਕਾਰ' ਹਨ ਉਨ੍ਹਾਂ ਦੇ 'ਸੋ-ਦਰ ਉਪਰ ਦੇਵੀ ਦੇਵਤੇ ਨਿਰੰਕਾਰੀ-ਰੂਪ ਵਿਚ ਹਨ, ਤੇ ਹੁਕਮ ਦੇ ਬੱਧੇ ਕਾਰ ਕਮਾਉਂਦੇ ਹਨ। ਵਾਸਤਵ ਵਿਚ ਉਹ ਵਾਹਿਗੁਰੂ ਜੀ ਤੋਂ ਭਿੰਨ ਨਹੀਂ, ਵਾਹਿਗੁਰੂ ਜੀ ਦੀਆਂ ਅਨੇਕ-ਸ਼ਕਤੀਆਂ ਵਿਚੋਂ ਇਕ ਸ਼ਕਤੀ ਹਨ, ਕਿਉਂਕਿ ਸਾਡਾ ਵਾਹਿਗੁਰੂ ਸ਼ਾਹਾਂ ਦਾ ਪਾਤਸ਼ਾਹ ਹੈ, ਤੇ ਸਭ ਤਾਕਤਾਂ ਦਾ ਆਪ ਨਿਧਾਨ ਹੈ। ਜੋ ਪ੍ਰਾਣੀ ਕਰਮ-ਖੰਡ ਤੋੜੀ ਅੱਪੜਦੇ ਹਨ ਬਸ ਉਹੋ ਹੀ ਸ਼ਰੋਮਣੀ-ਦੇਵਤੇ **(Seraphim)** ਬਣਦੇ ਹਨ। ਸਰਮ ਖੰਡ ਵਾਲੇ ਸਿਧ ਆਦਿ **(Cherubim)** ਬਣਦੇ ਹਨ। ਇਸ ਤਰ੍ਹਾਂ ਭਗਤਾਂ ਦੀ ਵੀ ਪੀੜ੍ਹੀ ਹੈ, ਪਰ ਮੁਖੀਏ ਓਹ ਹਨ ਜੋ ਵਾਹਿਗੁਰੂ ਜੀ ਨਾਲ ਅਭੇਦ ਹੋਕੇ 'ਸਚ-ਖੰਡ' ਵਿਚ ਹੁਕਮ ਦੀ ਕਾਰ ਕਰਦੇ ਹੋਏ ਆਨੰਦ ਮਾਣਦੇ ਹਨ:—

'ਡਿਗੈ ਨ ਡੋਲੈ ਕਤਹੂ ਨ ਧਾਵੈ।
ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ।' (ਰਾਮਕਲੀ ਮ: ੪)

# ੬

# ਰਿੱਧੀਆਂ ਸਿੱਧੀਆਂ ਤੇ ਨਿੱਧੀਆਂ ਕੀ ਹਨ ? ਗੁਰਮਤ ਨਾਲ ਇਨ੍ਹਾਂ ਦਾ ਸੰਬੰਧ

"ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ।" (ਸੂਹੀ ਛੰਤੁ ਮ: ੫)

ਅੰਮ੍ਰਿਤ ਲੜੀ ਤਦ ਤੋੜੀ ਸੰਪੂਰਨ ਨਹੀਂ ਆਖੀ ਜਾ ਸਕਦੀ ਜਦ ਤੋੜੀ ਇਸ ਵਿਚ ਰਿੱਧੀਆਂ ਸਿੱਧੀਆਂ ਤੇ ਨਿੱਧੀਆਂ ਦਾ ਭੇਦ ਭਲੀ ਭਾਂਤ ਖੋਲ੍ਹਣ ਦਾ ਯਤਨ ਨਾ ਕੀਤਾ ਜਾਵੇ । ਇਸ ਵਿਚ ਕੋਈ ਸ਼ੱਕ ਨਹੀਂ ਕੁ ਇਨ੍ਹਾਂ ਰਿੱਧੀਆਂ ਸਿੱਧੀਆਂ ਦਾ ਜ਼ਿਕਰ ਹਰ ਇਕ ਮੱਤ ਵਿਚ ਆਉਂਦਾ ਹੈ, ਤੇ ਪਾਤੰਜਲੀ ਦੇ ਯੋਗ ਸ਼ਾਸਤ੍ਰ ਵਿਚ ਤਾਂ ਇੱਕ ਭਾਗ ਇਨ੍ਹਾਂ ਸ਼ਕਤੀਆਂ ਉਪਰ ਹੀ ਲੱਗਾ ਹੋਇਆ ਹੈ । ਰਿੱਧੀਆਂ ਹਨ ਵੀ ਜ਼ਰੂਰ, ਪਰ ਇਨ੍ਹਾਂ ਬਾਬਤ ਬੜਾ ਭੁਲੇਖਾ ਹੈ । ਜਦ ਤੋੜੀ ਇਹ ਭੁਲੇਖਾ ਦੂਰ ਨਾ ਹੋਵੇ ਤਦ ਤੋੜੀ ਇਨ੍ਹਾਂ ਦਾ ਅਸਲ ਰੂਪ ਪ੍ਰਗਟ ਨਹੀਂ ਹੋ ਸਕਦਾ, ਜੀਕਣ ਜਗਤ ਦੇ ਠੀਕ ਰੂਪ ਦਾ ਤਦ ਪਤਾ ਲਗਦਾ ਹੈ ਜਦ ਇਸ ਵਿਚ ਧੂਆਂ ਰਤਾ ਵੀ ਨਾ ਰਹੇ ।

ਰਿੱਧੀਆਂ ਸਿੱਧੀਆਂ ਸਾਨੂੰ ਕਿਉਂ ਚੰਗੀਆਂ ਲਗਦੀਆਂ ਹਨ ? ਇਸ ਦਾ ਉੱਤਰ ਇਹ ਹੈ ਕਿ ਪ੍ਰਾਣੀ-ਮਾਤਰ ਜੰਮਣ ਤੋਂ ਮਰਨ ਤੋੜੀ ਅਪਣੇ ਆਪ ਨੂੰ ਮਹਿਦੂਦ, ਮਾਨੋ ਕੈਦ ਪਾਉਂਦਾ ਹੈ । ਪਹਿਲੋਂ ਤਾਂ ਵੱਡੀ ਕੈਦ ਕਾਲ ਦੀ ਹੈ । ਅਸੀਂ ਥੋੜਾ ਸਮਾਂ ਬਿਤਾ ਕੇ ਟੁਰ ਜਾਂਦੇ ਹਾਂ । ਭਾਵੇਂ ਲੱਖਾਂ ਕ੍ਰੋੜਾਂ ਰੁਪੈ ਵੀ ਖਰਚ ਕਰੀਏ, ਭਾਵੇਂ ਸੰਸਾਰ ਦੇ ਸ੍ਰੋਮਣੀ ਡਾਕਟਰ ਵੀ ਬੁਲਾਈਏ, ਪਰ ਫਿਰ ਵੀ ਆਯੂ ਤੋਂ ਇਕ ਮਿੰਟ ਵਧ ਸਮਾਂ ਨਹੀਂ ਮਿਲ ਸਕਦਾ । ਜੇ ਪੈਸੇ ਯਾ ਐਸ਼ਵਰਯ ਦੁਆਰਾ ਹੋਰ ਉਮਰ ਮਿਲ ਸਕਦੀ ਤਾਂ ਰਾਜੇ ਮਹਾਰਾਜੇ, ਸਕੰਦਰ, ਦਾਰਾ ਆਦਿ ਕਿਉਂ ਮਰਦੇ ? ਰਿੱਧੀਆਂ ਸਿੱਧੀਆਂ ਹੁਣ ਸਾਨੂੰ ਇਸ ਕਰਕੇ ਚੰਗੀਆਂ ਲਗਦੀਆਂ ਹਨ ਜੁ ਇਹ ਸਾਡੇ ਅੱਗੇ ਇਕ ਨਵਾਂ ਦ੍ਰਿਸ਼ ਪੇਸ਼ ਕਰਦੀਆਂ ਹਨ, ਤੇ ਸਾਨੂੰ ਦਸਦੀਆਂ ਹਨ ਕਿ ਸਾਡੇ ਵਿਚ ਉਹ ਸ਼ਕਤੀ ਹੋ ਸਕਦੀ ਹੈ ਜਿਸ ਦੇ ਨਾਲ ਅਸੀਂ ਦੇਸ ਤੇ ਕਾਲ ਦੀ ਕੈਦ ਤੋਂ ਟੱਪ ਜਾਈਏ । ਵੇਖੋ, ਹਨੂਮਾਨ ਬਾਬਤ ਅਖੌਤ ਹੈ ਜੁ ਉਹ ਅਸਮਾਨ ਵਿਚ ਉਡ ਸਕਦੇ ਸਨ । ਕਿਹਾ ਚੰਗਾ ਹੋਵੇ ਜੇ ਸਾਡੇ ਵਿਚ ਵੀ ਉਤਨਾ ਤਾਣ ਆ ਜਾਵੇ ! ਫਿਰ ਹਵਾਈ ਜਹਾਜ਼ ਬਣੇ ਹਨ, ਇਨ੍ਹਾਂ ਦੁਆਰਾ ਅਸੀਂ ਉਡਦੇ ਹਾਂ । ਪਰ ਜੇ ਕੋਈ ਤਿਲਸਮੀ-ਕੰਬਲ ਸਾਨੂੰ ਅਜਿਹਾ ਮਿਲ ਜਾਂਦਾ ਜਿਸ ਨੂੰ ਓਢ ਕੇ ਅਸੀਂ ਅਲੋਪ ਹੋ ਜਾਂਦੇ ਤਾਂ ਕਿਹਾ ਸੋਹਣਾ ਹੁੰਦਾ ! ਜੇ ਸਾਡੇ ਪੈਰਾਂ ਨਾਲ ਰੇਲ ਜਿੱਡੀ ਤੇਜ਼ ਮਸ਼ੀਨ ਲਗ ਜਾਂਦੀ ਤਾਂ ਅਸੀਂ ਦੇਸ ਦੀ

ਕੈਦ ਤੋਂ ਬਚ ਜਾਂਦੇ, ਤੇ ਜਿੱਥੇ ਚਾਹੁੰਦੇ ਉੜ ਜਾਂਦੇ। ਜੇ ਅਸੀਂ ਵਾਯੂ ਵਾਂਗ ਪਤਲੇ ਬਣ ਸਕਦੇ ਤਾਂ ਅਸੀਂ ਸੂਈ ਦੇ ਨੱਕੇ ਥਾਣੀਂ ਨਿਕਲ ਜਾਂਦੇ, ਤੇ ਜੇਲ੍ਹਖਾਨਿਆਂ ਦੀ ਕੈਦ ਤੋਂ ਨਿਕਲ ਜਾਂਦੇ। ਜੇ ਸਾਡੇ ਵਿਚ ਸਮਰੱਥਾ ਹੁੰਦੀ ਤੇ ਅਸੀਂ ਅਪਣਾ ਬੋਝ ਵਧਾ ਸਕਦੇ ਤਾਂ ਅਸੀਂ ਪਹਾੜਾਂ ਵਾਂਙ ਅਡੋਲ ਹੋਕੇ ਬੈਠ ਜਾਂਦੇ ਤੇ ਸਾਨੂੰ ਕੋਈ ਹਿਲਾ ਨਾ ਸਕਦਾ। ਅਸਾਂ ਅਲਫ਼-ਲੈਲਾ ਦੀਆਂ ਕਹਾਣੀਆਂ ਪੜ੍ਹੀਆਂ ਹਨ ਜਿਨ੍ਹਾਂ ਵਿਚ ਅਜਿਹੇ ਇਸ਼ਾਰੇ ਹਨ। ਅਸੀਂ ਬਿਕ੍ਰਮਾ ਜੀਤ ਤੇ ਰਸਾਲੂ ਦੀਆਂ ਕਹਾਣੀਆਂ ਸੁਣੀਆਂ ਹਨ ਜਿਨ੍ਹਾਂ ਵਿਚ ਅਜਿਹੇ ਕਟਾਖਯ ਹਨ। ਇਨ੍ਹਾਂ ਗੱਲਾਂ ਨੂੰ ਸੁਣ ਕੇ ਸਾਡੇ ਮੂੰਹ ਵਿਚ ਆਪਣੇ ਆਪ ਪਾਣੀ ਆਉਂਦਾ ਹੈ ਜੁ ਕਿਸੇ ਤਰ੍ਹਾਂ ਸਾਡੇ ਵਿਚ ਵੀ ਉਹ ਤਾਕਤਾਂ ਆਉਣ। ਕੇਹੜੀਆਂ ਤਾਕਤਾਂ ? ਉਹ ਜਿਨ੍ਹਾਂ ਦੁਆਰਾ ਅਸੀਂ ਪੱਥਰ ਪਾਣੀ ਵਿਚ ਤਰਾਂ ਸਕੀਏ, ਅਪਣੀ ਔਧੀ ਨੂੰ ਘਟਾ ਵਧਾ ਸਕੀਏ, ਲੋਕਾਂ ਨੂੰ ਵਸ ਕਰ ਸਕੀਏ, ਧਨ ਨੂੰ ਬਿਨਾ ਯਤਨ ਸੰਗ੍ਰਹਿ ਕਰ ਸਕੀਏ......... ਇਤਿਆਦਿ।

ਹੁਣ ਅਸਾਂ ਇਸ ਗੱਲ ਨੂੰ ਵਿਚਾਰਨਾ ਹੈ ਜੁ ਕੀ ਇਨ੍ਹਾਂ ਤਾਕਤਾਂ ਦੀ ਹੋਂਦ ਹੈ ਯਾ ਨਹੀਂ ? ਉੱਤਰ ਹੈ ਜੁ ਇਹ ਤਾਕਤਾਂ ਹਨ, ਜ਼ਰੂਰ ਹਨ। ਕੁਝਕ ਤਾਕਤਾਂ ਤੇ ਤਾਂ ਸਾਇੰਸ ਨੇ ਹੀ ਜਿੱਤ ਪਾਈ ਹੋਈ ਹੈ, ਜਿਹਾ ਕਿ ਅਗਨ ਬੋਟ ਰਾਹੀਂ ਪਾਣੀ ਉੱਪਰ ਤਰਨਾ, ਹਵਾਈ ਜਹਾਜ਼ ਰਾਹੀਂ ਵਾਯੂ ਵਿਚ ਉਡਾਰੀਆਂ ਮਾਰਨੀਆਂ, ਬੇ ਤਾਰ-ਬਰਕੀ ਨਾਲ ਦੂਰ ਦੂਰ ਦੇ ਸੁਨੇਹੇ ਸੁਣਨੇ। ਇਹ ਸਾਇੰਸ ਦੀ ਤਰੱਕੀ ਸੱਚੀ ਹੈ ਤੇ ਮਾਨਯੋਗ ਹੈ। ਕਿਉਂ ? ਇਸ ਕਰਕੇ ਜੁ ਸਾਇੰਸ ਸ਼ਖਸੀ ਇਲਮ ਨਹੀਂ, ਇਹ ਸਾਂਝਾ ਇਲਮ ਹੈ, ਜੋ ਚਾਹੇ ਤਰੀਕੇ ਵਰਤੇ ਤੇ ਫਿਰ ਉਹੋ ਤਾਕਤਾਂ ਅਨੁਭਵ ਯਾ ਪ੍ਰਾਪਤ ਕਰੇ। ਇਹ ਸਾਇੰਸ ਵਿਚ ਵੱਡਾ ਵਾਧਾ ਹੈ ਜੁ ਕਰਤੇ ਦੇ ਪਿੱਛੋਂ ਵੀ ਕੰਮ ਚਲਦਾ ਰਹਿੰਦਾ ਹੈ। 'ਐਡੀਸਨ' ਦੇ ਮਰਨ ਪਿਛੋਂ ਵੀ ਗ੍ਰਾਮੋਫੋਨ ਚਲਦਾ ਰਹੇਗਾ, 'ਵਾਟ' ਦੇ ਮਰਨ ਪਿੱਛੋਂ ਵੀ ਇੰਜਨ ਪਏ ਚੱਲਣਗੇ, 'ਕੂਰੀ ਆਈ' ਦੇ ਮਰਨ ਪਿੱਛੋਂ ਵੀ ਡਾਕਟਰ ਰੇਡੀਅਮ ਧਾਤ ਨੂੰ ਵਰਤਣਗੇ, 'ਮਾਰਕੋਨੀ' ਦੇ ਮਰਨ ਪਿੱਛੋਂ ਵੀ ਬੇ-ਤਾਰ-ਬਰਕੀ ਚੱਲੇਗੀ ! ਗੱਲ ਕੀ, ਸਾਇੰਸ ਦੀਆਂ ਜੜ੍ਹਾਂ ਡੂੰਘੀਆਂ ਹਨ।

ਪਰ ਕਈ ਐਸੀਆਂ ਤਾਕਤਾਂ ਹਨ ਜੋ ਸ਼ਖਸੀ ਹਨ, ਜਿਹਾ ਕਿ ਮੈਸ-ਮ੍ਰੇਜ਼ਮ (Mesmerism) ਦੀ ਤਾਕਤ। ਇਹ ਤਾਕਤ ਅਪਣੀ ਹਉਮੈਂ (Will power) ਨੂੰ ਵਧਾਣ ਨਾਲ ਵਧਦੀ ਹੈ, ਤੇ ਇਸ ਦੀ ਚੰਗੀ ਵਰਤੋਂ ਨਾਲ ਕਈ ਗਰੀਬ, ਪਾਗਲ ਤੇ ਦੁਰ-ਮਤੀਏ ਸੁਧਰ ਸਕਦੇ ਹਨ। ਪਰ ਜੇ ਇਨ੍ਹਾਂ ਤਾਕਤਾਂ ਦਾ ਉਲਟ ਇਸਤੇਮਾਲ ਕਰੀਏ ਤਾਂ ਇਹੋ ਤਾਕਤਾਂ ਯਾ ਤਾਂ ਉਡ ਜਾਂਦੀਆਂ ਹਨ, ਯਾ ਵਰਤਣ ਵਾਲੇ ਦੇ ਪੈਰਾਂ ਵਿਚ ਬੇੜੀਆਂ ਬਣਕੇ ਅੜਕਦੀਆਂ ਹਨ। ਪਰ ਇਹ ਤਾਕਤਾਂ ਵੀ ਹਨ ਜ਼ਰੂਰ, ਸਿਰਫ ਰਤਾ ਕੁ ਤਿਲਕਵੀਆਂ ਹਨ, ਫੜਿਆਂ ਫੜਨ ਨਹੀਂ ਹੁੰਦੀਆਂ, ਦਿੱਤੀਆਂ ਨਹੀਂ ਜਾ ਸਕਦੀਆਂ। ਪਰ ਹਨ ਜ਼ਰੂਰ।

ਪਰ ਇਨ੍ਹਾਂ ਸਾਰੀਆਂ ਤਾਕਤਾਂ ਦੀ ਪ੍ਰਾਪਤੀ ਵਿੱਚ ਇੱਕ ਘੁੰਡੀ ਹੈ ਜੋ ਸਾਨੂੰ ਕਦੀ

ਭੁੱਲਣੀ ਨਹੀਂ ਚਾਹੀਦੀ। ਕੀ ? ਵਾਹਿਗੁਰੂ ਜੀ ਦਾ ਕਾਨੂੰਨ ਹੈ ਕਿ ਜਿਸ ਵਾਸਤੇ ਯਤਨ ਕਰੀਏ ਉਹ ਤਾਕਤ ਜ਼ਰੂਰ ਪ੍ਰਾਪਤ ਹੁੰਦੀ ਹੈ। ਪਰ ਕਦ ? ਤਦ ਜੇ ਅਸੀਂ ਉਤਨਾ ਬਲ ਲਾਈਏ ਜਿਤਨਾ ਕਿ ਉਸ ਤਾਕਤ ਵਾਸਤੇ ਯੋਗ ਹੈ। ਵੇਖੋ ਛਟਾਂਕੀ ਨੂੰ ਬੱਚਾ ਵੀ ਚੁੱਕ ਸਕਦਾ ਹੈ, ਪਰ ਮਣ ਚੁੱਕਣ ਲਈ ਮਨੁੱਖ ਦੀ ਲੋੜ ਹੈ, ਤੇ ਪੰਜ ਮਣੀ ਧਾਰਨ ਚੁੱਕਣ ਲਈ ਕਿਸੇ ਸੈਂਡੋ (Sondow) ਯਾ ਭੀਮ ਯਾ ਕਿੱਕਰ ਸਿੰਘ ਦੀ ਲੋੜ ਹੈ। ਭਾਵ ਜਿਤਨਾ ਗੁੜ ਪਾਓ ਉਤਨਾ ਹੀ ਮਿੱਠਾ ਹੁੰਦਾ ਹੈ, ਸੇਵਾ ਦਾ ਮੇਵਾ ਮਿਲਦਾ ਹੈ। ਨਿਰਾ ਫੂਕ ਮਾਰਨ ਨਾਲ, ਛੂ-ਮੰਤਰ ਆਖਣ ਨਾਲ ਰੇਲਾਂ ਨਹੀਂ ਬਣ ਜਾਂਦੀਆਂ, ਪਹਾੜ ਤੇ ਚੜ੍ਹਿਆ ਨਹੀਂ ਜਾ ਸਕਦਾ। ਸਾਇੰਸ ਦੀ ਇਕ ਕਾਢ ਲਈ ਪਤਾ ਨਹੀਂ ਸਾਇੰਸਦਾਨ ਕਿਤਨੇ ਸਾਲ ਪਸੀਨਾ ਵਗਾਂਦੇ ਰਹੇ ਹਨ। ਇਸੇ ਤਰ੍ਹਾਂ 'ਹਿਪਨੋਟਿਜ਼ਮ' ਵਾਲੇ ਢੇਰ ਚਿਰ ਤੋੜੀ ਮਸ਼ਕਾਂ ਕਰਦੇ ਹਨ। ਗੱਲ ਕੀ, ਸੰਸਾਰ ਵਿਚ ਅਦਲ-ਦਾ ਬਦਲ ਹੈ—(Law of Compensation) । ਜਿਤਨਾ ਯਤਨ ਉਤਨਾ ਹੀ ਲਾਭ-ਨਾ ਘੱਟ ਤੇ ਨਾ ਵੱਧ।

ਪਰ ਹੁਣ ਯਤਨ ਤੇ ਅਪ-ਯਤਨ ਵਿਚ ਵੀ ਫ਼ਰਕ ਹੈ। ਯਤਨ ਨਾਂ ਸਿਧੇ ਤਰੀਕੇ ਨੂੰ ਵਰਤਣਾ ਹੈ, ਤੇ ਅਪ-ਯਤਨ ਅਪਣਾ ਸਿਰ ਪੱਥਰ ਨਾਲ ਮਾਰਨਾ ਹੈ। ਗੱਲ ਕੀ, ਹਰ ਇਕ ਇਲਮ ਦੀ ਪ੍ਰਾਪਤੀ ਕਾ ਕੋਈ ਰਾਹ ਹੈ। ਜੇ ਅਸੀਂ ਉਸ ਰਸਤੇ ਚੱਲਾਂਗੇ ਤਦ ਤਾਂ ਠਿਕਾਣੇ ਉਪਰ ਜਾ ਅੱਪੜਾਂਗੇ, ਨਹੀਂ ਤਾਂ ਭੁੱਲ-ਭੁਲਈਆਂ ਵਿਚ ਫਸਕੇ ਪਾਗਲ ਹੋ ਜਾਵਾਂਗੇ। ਇਸ ਰਸਤੇ ਉਪਰ ਖੜਨ ਵਾਲਾ 'ਦੀਵਾ' ਸਾਡੀ 'ਅਕਲ' ਹੈ। ਅਕਲ-ਹੀਣ ਪ੍ਰਾਣੀ ਕਿਸੇ ਸਿਰੇ ਉਪਰ ਨਹੀਂ ਅੱਪੜਦੇ। ਭਾਵ ਇਹ ਹੈ ਜੁ ਸਿੱਧੀਆਂ, ਰਿੱਧੀਆਂ ਤੇ ਨਿਧੀਆਂ ਤਦ ਪ੍ਰਾਪਤ ਹੁੰਦੀਆਂ ਹਨ ਜੇ ਅਸੀਂ ਯੋਗ ਯਤਨ ਕਰੀਏ ਤੇ ਅਪਣਾ ਤ੍ਰਾਣ ਸਿੱਧੇ ਪਾਸੇ ਲਾਈਏ। ਸਮੁੰਦਰ ਦੇ ਕੰਢੇ ਖਲੋਕੇ ਕੋਈ ਮੰਤਰ ਜਪਣ ਨਾਲ ਸਾਨੂੰ ਜਹਾਜ਼ ਨਹੀਂ ਲੱਭ ਜਾਣਾ, ਯਾ ਸਾਡੇ ਲਈ ਕੋਈ ਅਸਮਾਨ ਤੋਂ ਉਤਰ ਨਹੀਂ ਆਉਣਾ। ਚੰਗਾ ਹੁੰਦਾ ਜੇ ਅਸੀਂ ਅਪਣਾ ਉਹ ਸਮਾਂ ਮਿਹਨਤ ਵਿਚ ਲਾਕੇ ਯਾ ਤਾਂ ਕੋਈ ਨਵੀਂ ਕਾਢ ਕੱਢਦੇ ਯਾ ਹੋਰਾਂ ਦੀ ਕਾਢ ਦਾ ਫਾਇਦਾ ਉਠਾ ਸਮੁੰਦਰ ਟੱਪ ਜਾਂਦੇ। ਰਿੱਧੀਆਂ ਦੀ ਪ੍ਰਾਪਤੀ ਛੂ ਮੰਤਰ ਨਾਲ ਨਹੀਂ ਬਲਕਿ ਮਿਹਨਤ, ਅਕਲ ਤੇ ਕਾਨੂੰਨ-ਕੁਦਰਤ ਨੂੰ ਮੁਖ ਰੱਖਣ ਨਾਲ ਹੁੰਦੀ ਹੈ। ਸਾਇੰਸ, ਇਲਮ, ਤੇ ਵਿੱਦਿਆ ਸਾਰੇ ਸਿੱਧੇ ਪਾਸੇ ਜਾ ਰਹੇ ਹਨ ਤੇ ਜੇ ਅਸਾਂ ਸੰਸਾਰਕ ਉੱਨਤੀ ਪਾਉਣੀ ਹੈ ਤਾਂ ਇਹੋ ਹੀ ਸੜਕ ਪਕੜਨੀ ਪਵੇਗੀ। ਵੇਖੋ, ਜਿਸਨੇ 'ਗ੍ਰਾਮੋਫੋਨ' ਬਣਾਇਆ ਸੀ ਉਸ ਨੇ ਅਪਣੇ ਆਪ ਦੌਲਤ ਪ੍ਰਾਪਤ ਕਰਨ ਦੀ ਸਿੱਧੀ ਪਾ ਲਈ; ਪਰ ਛੂ-ਮੰਤਰ ਨਾਲ ਨਹੀਂ, ਸੁਫਲ ਮਿਹਨਤ ਨਾਲ।

ਪਰ ਸੰਸਾਰਕ-ਲਾਭ ਇਕ ਪਾਸੇ ਹਨ ਤੇ ਵਾਹਿਗੁਰੂ ਜੀ ਦਾ ਲਾਭ ਦੂਜੇ ਪਾਸੇ। ਇਨ੍ਹਾਂ ਵਿਚ ਰਾਤ ਦਿਨ ਦਾ ਫਰਕ ਹੈ। ਸੰਸਾਰਕ ਲਾਭ ਖਿਣ-ਭੰਗਰ ਹਨ, ਆਉਣ-ਜਾਣੇ ਹਨ, ਲੱਖਾਂ ਰੁਪਏ ਪਾਕੇ ਵੀ ਦਿਲ ਨੂੰ ਸ਼ਾਂਤੀ ਯਾ ਸੰਤੁਸ਼ਟੀ ਨਹੀਂ ਆਉਂਦੀ; ਉਲਟਾ ਦੌਲਤ ਸਾਡੇ ਲਈ ਜੰਜਾਲ ਬਣ ਜਾਂਦੀ ਹੈ। ਇਸੇ ਕਰਕੇ ਨੋਬਲ (ਇਕ ਗੁਰਮੁਖ ਹੋਇਆ ਹੈ) ਨੇ ਅਪਣੀ ਸਾਰੀ ਦੌਲਤ ਸੰਸਾਰ ਵਿਚ ਸੁਖ ਤੇ ਸਭਯਤਾ ਦੇ

ਵਧਾਉਣ ਲਈ ਅਰਪਣ ਕਰ ਦਿਤੀ। ਕਿਉਂ ? ਇਸ ਪ੍ਰਾਣੀ ਨੂੰ ਇਕ ਨਵੀਂ ਤਾਕਤ ਡੈਨਾਮਾਈਟ (Dynamite) ਲੱਭੀ ਜੋ ਬਾਰੂਦ ਤੋਂ ਵੀ ਬੜੀ ਡਾਢੀ ਹੈ, ਤੇ ਜਿਸ ਰਾਹੀਂ ਮਹਿਲ, ਮਾੜੀਆਂ, ਕਿਲੇ ਆਦਿ ਝਟ ਟੁਟ ਸਕਦੇ ਹਨ। ਜਦ ਉਸਨੇ ਇਹ ਤਾਕਤ ਵੇਖੀ ਤਾਂ ਓਹ ਡਰ ਗਿਆ। ਉਸ ਨੇ ਸੋਚਿਆ ਜੁ ਇਹੋ ਤਾਕਤ ਕਿਧਰੇ ਸੰਸਾਰ ਨੂੰ ਨਾਸ ਕਰਨ ਵੱਲ ਨਾ ਜਾ ਲੱਗੇ। ਸੋ ਉਸਨੇ ਅਪਣੀ ਸਾਰੀ ਕਮਾਈ ਇਸ ਵਾਸਤੇ ਅਰਪਣ ਕੀਤੀ ਕੀ ਇਸ ਤਾਕਤ ਦਾ ਅਯੋਗ ਫ਼ਾਇਦਾ ਨਾ ਉਠਾਇਆ ਜਾਵੇ। ਗੱਲ ਕੀ, ਸੰਸਾਰਕ ਤਾਕਤਾਂ ਸਿੱਧੇ ਪੁੱਠੇ ਦੋਵੇਂ ਪਾਸੇ ਲਗ ਸਕਦੀਆਂ ਹਨ, ਜਿਹਾ ਕਿ ਰੇਲ ਦਾ ਇੰਞਣ ਪਟੜੀ ਉੱਪਰ ਟੁਰ ਕਿਤਨਾ ਬੋਝ ਖਿੱਚਦਾ ਹੈ, ਪਰ ਜੇ ਪਟੜੀ ਤੋਂ ਡਿਗ ਪਵੇ ਤਾਂ ਜ਼ਮੀਨ ਪੁੱਟ ਛੱਡਦਾ ਹੈ। ਗੱਲ ਕੀ, ਸੰਸਾਰਕ ਤਾਕਤਾਂ ਵਿਚ 'ਬਦੀ' ਦਾ ਪ੍ਰਛਾਵਾਂ ਹੈ, ਮੋਹ ਦੀ ਲਾਗ ਹੈ। ਭਾਵੇਂ ਸਾਡੇ ਵਿਚ ਕਿਤਨਾ ਤ੍ਰਾਣ, ਬਲ ਯਾ ਮਾਣ ਆ ਜਾਵੇ, ਉਤਨਾ ਹੀ ਮਾਇਆ ਦਾ ਪ੍ਰਛਾਵਾਂ ਵੀ ਵਧੇਰੇ ਕਾਲਾ ਹੋ ਜਾਂਦਾ ਹੈ। ਹੁਣ ਇਹ ਕਲੱਤਣ ਕੀਕਣ ਨਿਕਲੇ ? ਇਹ ਬੇੜੀਆਂ ਕੀਕਣ ਟੁੱਟਣ ? ਸਾਨੂੰ ਕੀਕਣ ਕਾਲ ਤੇ ਦੇਸ ਤੋਂ ਖਲਾਸੀ ਹੋਵੇ, ਤੇ ਕੀਕਣ ਖਲਾਸੀ ਹੋਕੇ ਮੁੜ ਬੰਧਨ ਵਿਚ ਨਾ ਆਉਣਾ ਪਵੇ ?

ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਇਹ ਹੈ ਜੁ ਸੰਸਾਰ ਵਿਚ ਇਕ ਐਸੀ ਤਾਕਤ ਹੈ ਜੋ ਨਿਰੋਲ-ਸੱਤ ਹੈ, ਜਿਸ ਵਿਚ ਅਸੱਤ ਦਾ ਲੇਸ ਨਹੀਂ। ਇਕ ਤਾਕਤ ਹੈ ਜੋ ਰਿੱਧੀਆਂ ਸਿੱਧੀਆਂ ਵਾਂਙ ਪ੍ਰਬਲ ਹੈ, ਪਰ ਜਿਸ ਵਿਚ ਬੰਧਨ ਨਹੀਂ; ਇਕ ਤਾਕਤ ਹੈ ਜੋ ਮੁਰਦਿਆਂ ਨੂੰ ਸੁਰਜੀਤ ਕਰਦੀ ਹੈ, ਤੇ ਸੁਰਜੀਤ ਕਰਕੇ ਫਿਰ ਆਵਾਗਉਣ ਦੇ ਚੱਕਰ ਵਿਚ ਨਹੀਂ ਪਾਉਂਦੀ। ਇਹ ਤਾਕਤ ਕੀ ਹੈ ? ਉੱਤਰ ਹੈ ਜੁ ਇਹੋ ਤਾਂ 'ਨਾਮ' ਹੈ, ਇਹੋ ਤਾਂ ਰਿੱਧੀਆਂ ਤੇ ਨੌਂ-ਨਿਧੀਆਂ ਦਾ ਖਜ਼ਾਨਾ ਹੈ, ਤੇ ਇਸੇ ਠਿਕਾਣੇ ਨੂੰ ਅੱਪੜਨ ਲਈ ਰਿੱਧੀਆਂ ਸਿੱਧੀਆਂ ਤੇ ਨਿਧੀਆਂ ਰਾਹ ਦਾ ਇਸ਼ਤਿਹਾਰ ਹਨ! ਤੁਸੀਂ ਪੁੱਛੋਗੇ ਜੁ ਕਿੱਦਾਂ ? ਇਸ ਗੱਲ ਦਾ ਉੱਤਰ ਅਸੀਂ ਖੋਲ੍ਹਣ ਦਾ ਯਤਨ ਕਰਾਂਗੇ।

( ੩ )

ਹਰ ਇਕ ਸ਼ੈ ਵਿਚ ਕੋਈ ਗੁਣ ਹੁੰਦਾ ਹੈ, ਜਿਹਾ ਕਿ ਦਿਨ ਵਿਚ ਰੋਸ਼ਨੀ, ਰਾਤ ਵਿਚ ਹਨੇਰਾ, ਅੱਗ ਵਿਚ ਤਪਤ, ਬਰਫ ਵਿਚ ਸੀਤਲਤਾ। ਇਸੇ ਤਰ੍ਹਾਂ ਆਤਮਾ ਵਿਚ ਵੀ ਤਾਕਤਾਂ ਹਨ ਜਿਨ੍ਹਾਂ ਨੂੰ ਰਿੱਧੀਆਂ ਸਿੱਧੀਆਂ ਆਖਦੇ ਹਨ। ਇਹ ਤਾਕਤਾਂ ਆਤਮਾ ਦਾ ਸੈਭੰ ਅੰਗ ਹਨ, ਜਿਹਾ ਕਿ ਅੰਬ ਵਿਚ ਮਿੱਠਤ ਅਤੇ ਲਾਲੀ ਹੁੰਦੀ ਹੈ। ਇਹ ਤਾਕਤਾਂ ਵੇਰਵੇ ਵਾਰ ਇਸ ਤਰ੍ਹਾਂ ਹਨ:—

## ਅੱਠ ਸਿੱਧੀਆਂ

(੧) ਅਣਿਮਾਂ—ਇਸ ਦਾ ਭਾਵ ਜੁ ਇਤਨਾਂ ਸੂਖਮ ਹੋ ਜਾਣਾ ਜਿਤਨਾ ਕਿ ਅਣੂ ਯਾ ਪ੍ਰਮਾਣੂ ਹੁੰਦੇ ਹਨ (Atoms)। ਕੀ ਆਤਮਾ ਸੂਖਮ ਨਹੀਂ ? ਹੈ, ਸਭ ਤੋਂ

ਸੂਖਮ ਤੱਤ ਉਹੋ ਹੀ ਹੈ । ਇਸ ਕਰਕੇ ਗੁਰੂ ਮਹਾਰਾਜ ਜੀ ਦਾ ਪਵਿੱਤ੍ਰ ਵਾਕ ਹੈ ਜੁ ਮੁਕਤਿ -ਦੁਆਰਾ ਰਾਈ ਵਾਂਙ ਸੁਕੜਿਆ ਹੋਇਆ ਹੈ, ਪਰ ਗੁਰਮੁਖ ਉਸ ਵਿਚੋਂ ਸਹਿਜੇ ਹੀ ਲੰਘ ਜਾਂਦੇ ਹਨ, ਮ੍ਰਾਨੋ ਊਠ ਸੂਈ ਦੀ ਅੱਖ ਵਿਚੋਂ ਨਿਕਲ ਰਿਹਾ ਹੈ । ਯਥਾ:—

"ਕਬੀਰ ਮੁਕਤਿ ਦੁਆਰਾ ਸੰਕੁਰਾ,
ਰਾਈ ਦਸਏਂ ਭਾਇ ।
ਮਨ ਤਉ ਮੈਗਲੁ ਹੋਇ ਰਹਿਓ,
ਨਿਕਸਿਓ ਕਿਉ ਕਰਿ ਜਾਇ ।
ਐਸਾ ਸਤਿਗੁਰੁ ਜੇ ਮਿਲੈ,
ਤੁਠਾ ਕਰੇ ਪਸਾਉ ।
ਮੁਕਤਿ ਦੁਆਰਾ ਮੋਕਲਾ,
ਸਹਜੇ ਆਵਉ ਜਾਊ ।" (ਗੁਜਰੀ ਵਾਰ ਮ: ੩)

(੨) ਮਹਿਮਾ—ਇਸ ਦਾ ਭਾਵ ਸਰੀਰ ਦਾ ਵੱਡਾ ਹੋਣਾ ਹੈ । ਵੇਖੋ, ਸਾਡਾ ਸਰੀਰ ਤਾਂ ਮਹਿਦੂਦ ਹੈ, ਖਰ ਜਦ ਸਾਨੂੰ 'ਨਾਮ' ਦੀ ਪ੍ਰਾਪਤੀ ਹੁੰਦੀ ਹੈ ਤਾਂ ਅਸੀਂ ਸਾਰੇ ਬ੍ਰਹਿਮੰਡ ਵਿਚ ਹੀ ਰਮ ਜਾਂਦੇ ਹਾਂ । ਫਿਰ ਸਾਰਾ ਬ੍ਰਹਿਮੰਡ ਹੀ ਸਾਡਾ ਸਰੀਰ ਹੈ, ਜਿਸ ਨੂੰ 'ਨਾਮ' ਸੱਤਾ ਨੇ ਚੁੱਕਿਆ ਹੋਇਆ ਹੈ । ਬੱਸ ਇਹੋ ਤਾਂ ਕ੍ਰਿਸ਼ਨ ਰੂਪ ਆਤਮਾ ਦਾ ਗਿਰਧਰ (ਬ੍ਰਹਿਮੰਡ) ਨੂੰ ਚੁੱਕਣਾ ਹੈ ਯਥਾ:—

ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ।
ਗੁਰਮਤਿ ਸਾਇਰਿ ਪਾਹਣ ਤਾਰੇ । (ਮਾਰੂ ਮ: ੧)

(੩) ਲਘਿਮਾ—ਰੂਈ ਵਾਂਙ ਹੌਲਾ ਹੋਣਾ । ਆਤਮਾ ਸਭ ਤੋਂ ਹੌਲਾ ਹੈ, ਕਿਉਂ-ਕਿ ਉਸ ਵਿਚ ਮਾਇਆ ਦਾ ਰਤਾ ਵੀ ਲੇਸ ਨਹੀਂ । ਭਾਰ ਜੜ੍ਹ ਚੀਜ਼ਾਂ ਦਾ ਹੁੰਦਾ ਹੈ, ਚੇਤਨ ਦਾ ਨਹੀਂ । ਵੇਖੋ ਸਾਡੇ ਖਿਆਲਾਂ ਦਾ, ਜੀਵ ਦਾ ਕੀ ਭਾਰ ਹੈ ? ਇਸ 'ਨਾਮ' ਦੇ ਹੀ ਖੰਭ ਲਾ ਕੇ ਹੌਲੀ ਹੋਕੇ ਅਸੀਂ ਸਚ-ਖੰਡ ਵੱਲ ਉਡਦੇ ਹਾਂ ।

(੪) ਪ੍ਰਾਪਤੀ—ਮਨ ਇੱਛਤ ਫਲ ਭੋਗਣੇ । ਜਦ ਹਾਥੀ ਦੇ ਪੈਰ ਵਿਚ ਸਭ ਦੇ ਪੈਰਾਂ ਹਨ ਤਾਂ ਸਭ ਸੰਸਾਰ ਦੇ ਸੁਖ ਆਤਮ-ਅਨੰਦ ਵਿਚ ਹਨ । ਇੱਥੇ ਅੱਪੜਕੇ ਫਿਰ ਕਿਸੇ ਦੁਨਿਆਵੀ ਲਾਲਸਾ ਦੀ ਕੀ ਹਿਰਸ਼ ? ਯਥਾ:—

ਪਾਈ ਨਵਨਿਧੀ ਹਰਿਕੈ ਨਾਇ ।
ਆਪੇ ਦੇਵੈ ਸਹਜਿ ਸੁਭਾਇ । (ਰਾਮਕਲੀ ਮ: ੫)

(੫) ਪ੍ਰਕਾਮਯ—ਸਭ ਦੇ ਮਨ ਦੀ ਜਾਣ ਲੈਣੀ । ਕੀਕਣ ? ਆਤਮਾ ਸਾਰੇ ਸੰਸਾਰ ਦਾ ਸ਼ੀਸਾ ਹੈ, ਇਸ ਵਿਚ ਸਭ ਝਾਉਲੇ ਪੈਂਦੇ ਹਨ । ਸੁਖ ਦੁਖ ਅਪਣਾ ਰੂਪ ਇੱਥੇ ਸਾਫ਼

1. ਪੱਥਰ ਤਾਰਨ ਦਾ ਭਾਵ ਹੈ ਨਾਮ ਕਰਕੇ ਜੜ੍ਹ ਸ਼ੈ ਨੂੰ ਚੁਕਣਾ ।

ਪ੍ਰਗਟ ਕਰਦੇ ਹਨ। ਜਦ ਤੋੜੀ ਸਾਡਾ ਮਨ ਸੂਛ ਹੈ, ਤਦਾ ਤੋੜੀ ਅਸੀਂ ਸ਼ੀਸ਼ੇ ਹਾਂ। ਜਿਤਨਾ ਮਾਇਆ ਦਾ ਅਵਰਣ ਸਾਡੇ ਉਪਰ ਆਉਂਦਾ ਹੈ ਉਤਨਾ ਹੀ ਅਸੀਂ ਹੋਰਾਂ ਦੇ ਮਨ ਨੂੰ ਜਾਣਨ ਤੋਂ ਅਸਮਰਥ ਹੋ ਜਾਂਦੇ ਹਾਂ। ਗੱਲ ਕੀ 'ਨਾਮ' ਹੀ ਸਰਬ-ਜਗਤ ਦਾ ਸ਼ੀਸ਼ਾ ਹੈ। ਯਥਾ:—

"ਨਾਮੇ ਹੀ ਤੇ ਸਭੁ ਪਰਗਟੁ ਹੋਵੈ ਨਾਮ ਸੋਝੀ ਪਾਈ।" (ਸਿਧ ਗੋਸਟਿ)

(੬) ਈਸ਼ਿਤਾ—ਇੱਛਿਆ ਅਨੁਸਾਰ ਸਭ ਨੂੰ ਪ੍ਰੇਰਨਾ। ਜਦ ਸਾਡੀ ਇੱਛਾ ਅਨੁਸਾਰ ਜਗਤ ਟੁਰ ਪਿਆ, ਕਿਉਂਕਿ ਅੱਗੇ ਵੀ ਇਹ ਵਾਹਿਗੁਰੂ ਜੀ ਦੀ ਇੱਛਾ ਵਾਹਿਗੁਰੂ ਜੀ ਵਿਚ ਲੀਨ ਹੋਕੇ ਦੋਵੇਂ ਇਕ ਹੋ ਗਈਆਂ ਤਾਂ ਫਿਰ ਸਾਡੀ ਹੀ ਇੱਛਾ ਅਨੁਸਾਰ ਟੁਰਦਾ ਸੀ।

"ਨਾਮ ਕਾਰਜ ਸਿਧਿ ਹੈ ਸਹਜੇ ਹੋਇ ਸੁ ਹੋਇ।" (ਮਹਲਾ ੩)

(੭) ਬਸ਼ਿਤਾ—ਸਭ ਨੂੰ ਵਸ ਕਰਨਾ। ਜਗਤ ਅੱਗੇ ਹੀ ਵਾਹਿਗੁਰੂ ਦੇ ਵਸ ਹੈ। ਹੁਣ ਉਨ੍ਹਾਂ ਦੇ ਭਗਤਾਂ ਦੇ ਆਪੇ ਹੀ ਵਸ ਹੋ ਜਾਂਦਾ ਹੈ:—

"ਨਾਮ ਕੇ ਧਾਰੇ ਸਗਲੇ ਜੰਤ ।"

(੮) ਗਰਿਮਾ—ਭਾਰੀ ਹੋ ਜਾਣਾ। ਆਤਮਾ ਨੂੰ ਪੰਚ-ਭੂ-ਆਤਮਾ ਇਸ ਵਾਸਤੇ ਆਖਦੇ ਹਨ ਜੁ ਪੰਚ-ਭੂਤ ਇਥੋਂ ਹੀ ਨਿਕਲਦੇ ਹਨ। ਗੱਲ ਕੀ, ਸਾਰਾ ਸੰਸਾਰ ਸੂਖਮ 'ਨਾਮ' ਦਾ ਹੀ ਅਡੰਬਰ ਹੈ, ਤੇ ਜਿਉਂ ਜਿਉਂ ਦੂਰ ਹੁੰਦਾ ਹੈ। ਤਿਉਂ ਤਿਉਂ ਜੜ੍ਹ ਸਰੀਰ ਪਕੜਕੇ ਭਾਰਾ ਹੁੰਦੀ ਜਾਂਦਾ ਹੈ। ਬਸ ਇਹੋ ਹੀ 'ਗਰਿਮਾ' ਸੱਤਾ ਹੈ।

ਇਹ ਹਨ ਅੱਠ ਸਿੱਧੀਆਂ ਜੋ ਮਾਨੋਂ ਆਤਮਾ ਦੀਆਂ ਅੱਠ ਮੁੱਖ-ਸ਼ਕਤੀਆਂ ਹਨ। ਇਨ੍ਹਾਂ ਹੀ ਸ਼ਕਤੀਆਂ ਦੀਆਂ ਅੱਗੋਂ ਅਨੇਕਾਂ ਹੋਰ ਸ਼ਾਖਾਂ ਹਨ। ਯਥਾ ਦੂਰ-ਦਰਸ਼ਨ (Clirvoyance), ਦੂਰ ਸ਼ਰਵਣ ਇਤਿਆਦਿ, ਜਿਨ੍ਹਾਂ 'ਅਠਾਰਾਂ ਸਿੱਧੀਆਂ' ਕਰਕੇ ਵੀ ਆਖੀਦਾ ਹੈ। ਗੁਰਮੁਖ ਇਨ੍ਹਾਂ ਨੂੰ ਕੀਕਣ ਪਾਂਦੇ ਹਨ ? ਹਰ ਇੱਕ ਦੇ ਪਿੱਛੇ ਭੱਜਕੇ ਨਹੀਂ ਸਗੋਂ ਆਦ ਮੁੱਢ ਨੂੰ ਪਕੜਨ ਨਾਲ। ਵੇਖੋ, ਰਾਜ਼ੇ ਦੇ ਪ੍ਰਬਲ ਹੋਣ ਨਾਲ ਸਾਰੇ ਮੰਤ੍ਰੀ ਪ੍ਰਬਲ ਹੋ ਜਾਂਦੇ ਹਨ। ਇਸੇ ਤਰ੍ਹਾਂ 'ਨਾਮ' ਦੀ ਪ੍ਰਾਪਤ੍ਰੀ ਨਾਲ ਸਿੱਧੀਆਂ ਆਪੇ ਹੀ ਪਿੱਛੇ ਲੱਗ ਤੁਰਦੀਆਂ ਹਨ। ਯਥਾ:—

'ਅਠਾਰਹ ਸਿਧੀ ਪਿਛੈ ਲਗੀਆ ਫਿਰਨਿ'...
'ਗੁਰਮੁਖੀ ਅਸਟ ਸਿਧੀ ਸਭਿ ਬੁਧੀ ।
ਗੁਰਮੁਖਿ ਭਵਜਲੁ ਤਰੀਐ ਸਚਿ ਸੁਧੀ ।' (ਸਿਧ ਗੋਸਟਿ)

## ਨੌਂ ਨਿਧੀਆਂ

ਜੀਕਣ ਅੱਠ ਸਿਧੀਆਂ ਹਨ, ਤੀਕਣ ਹੀ ਨੌਂ ਨਿਧੀਆਂ ਹਨ। ਯਥਾ:—

(੧) ਪਦਮ (੨) ਮਹਾਂ-ਪਦਮ (੩) ਮਕਰ (੪) ਕੱਛਪ (੫) ਮੁਕੰਦ (੬) ਕੁੰਦ (੭) ਨੀਲ (੮) ਸੰਖ (੯) ਵਰਚ । ਇਨ੍ਹਾਂ ਨਿਧੀਆਂ ਵਿਚ ਜੜ੍ਹ ਮਾਇਆ ਦੀ ਪ੍ਰਾਪਤੀ ਹੈ, ਸਿਧੀਆਂ ਵਿਚ ਸੂਖਮ ਤਾਕਤਾਂ ਦੀ ਸਫਲਤਾ ਸੀ । ਵੇਖੋ, ਪਦਮ-ਨਿਧੀ ਵਿਚ ਧਾਤਾਂ ਦਾ ਲਾਭ ਹੈ, ਯਥਾ ਸੋਨਾ, ਮਹਾਂ ਪਦਮ ਵਿਚ ਹੋਰ ਵੱਡੀਆਂ ਧਾਤਾਂ, ਲਾਲ ਹੀਰੇ, ਮਕਰ ਵਿਚ ਰਾਜ ਦਰਬਾਰ ਦਾ ਮੁਰਾਤਬਾ, ਕੱਛਪ ਵਿਚ ਇਤਨੀ ਦੌਲਤ ਜੁ ਪ੍ਰਾਣੀ ਦਬਾ ਰਖੇ ਕਿਰਪਣਾਂ ਵਾਂਙ; ਮੁਕੰਦ ਵਿਚ ਰਾਗ ਰੰਗ; ਕੁੰਦ ਵਿਚ ਇੰਦ੍ਰ ਜਿਡਾ ਮੁਰਾਤਬਾ ਤੇ ਹੁਲਾਸ; ਨੀਲ ਵਿਚ ਸਾਰੇ ਸਾਗਰ ਉੱਪਰ ਕਬਜ਼ਾ ਜਿਹਾ ਕਿ ਅੰਗਰੇਜ਼ ਨੂੰ ਹੈ; ਸੰਖ ਵਿਚ ਹਉਮੈਂ ਦਾ ਬੇਅੰਤ ਵਾਧਾ; ਵਰਚ ਵਿਚ ਰਲਾਂ ਛਲਾਂ ਤੇ ਅਰਬ ਖਰਬ ਦੌਲਤ । ਨਵੀਂ ਨਿਧੀ ਇਨ੍ਹਾਂ ਸਾਰੀਆਂ ਦਾ ਸੰਗ੍ਰਹਿ ਹੈ । ਗੱਲ ਕੀ ਇਹ ਤਾਕਤਾਂ ਸਭ ਮਾਇਕ ਹਨ। ਉਪਰਲੀਆਂ ਸਿਧੀਆਂ ਮਾਨਸਿਕ ਸਨ (Mental powers).

'ਰਿਧੀ' ਦਾ ਭਾਵ ਹੈ ਹਰ ਮੈਦਾਨ ਵਿਚ ਸਫਲਤਾ ।

ਗੱਲ ਕੀ ਰਿਧੀਆਂ, ਸਿੱਧੀਆਂ ਆਤਮਕ, ਮਾਨਸਕ ਤੇ ਮਾਇਕ ਲਾਭ ਦੀਆਂ ਵਾਚਕ ਹਨ । ਜਦ 'ਨਾਮ' ਦੀ ਪ੍ਰਾਪਤੀ ਹੋਈ ਤਾਂ ਪੰਚ-ਭੂਤ ਆਪਣੇ ਆਪ ਵਸ ਹੋ ਕੇ ਸਾਡੇ ਅਧੀਨ ਹੋ ਜਾਂਦੇ ਹਨ ਯਥਾ :—

"ਨਵ ਨਿਧਿ ਨਾਮ ਨਿਧਾਨ ।"

(੪)

ਅੰਤ ਨੂੰ ਅਸੀਂ ਇਕ ਭੁੱਲ ਨੂੰ ਫਿਰ ਚੰਗੀ ਤਰ੍ਹਾਂ ਖੋਲ੍ਹਣਾ ਜ਼ਰੂਰੀ ਸਮਝਦੇ ਹਾਂ । ਕੀ ? ਇਹ ਤਾਕਤਾਂ ਹਨ ਕਿ ਨਹੀਂ ? ਹਨ, ਜ਼ਰੂਰ ਹਨ, ਪਰ ਓਦਾਂ ਨਹੀਂ ਜਿੱਦਾਂ ਅਸੀਂ ਸਮਝਦੇ ਹਾਂ । ਜੇ ਅਸੀਂ ਆਖੀਏ ਕਿ ਅਸੀਂ ਇਨ੍ਹਾਂ ਦੋਹਾਂ ਅੱਖਾਂ ਨਾਲ ਯੂਰਪ ਦੀਆਂ ਚੀਜ਼ਾਂ ਤੱਕੀਏ ਤਾਂ ਅਸੰਭਵ ਹੈ । ਇਹਦੇ ਲਈ ਸਾਇੰਸ ਦੀ ਅੱਖ ਨੂੰ ਪਕੜੋ ਜਿਸ ਨੂੰ ਦੂਰਦਰਸ਼ਕ ਆਖਦੇ ਹਨ, ਜੋ ਤਾਰਿਆਂ ਨੂੰ ਵੀ ਤੱਕ ਸਕਦੀ ਹੈ, ਯਾ 'ਨਾਮ' ਦੀ ਦੂਰ-ਬੀਨ ਲਓ ਜੋ ਸਾਡਾ ਨਿਜ-ਨੇਤ੍ਰ ਹੈ, ਤੇ ਜਿਸਦੇ ਲੱਭਿਆਂ ਦੂਰ ਦੀਆਂ ਸ਼ੈਆਂ ਹੀ ਨਹੀਂ ਸਗੋਂ ਉਨ੍ਹਾਂ ਦੀ ਉਤਪਤੀ ਤੇ ਸਮਾਪਤੀ ਦਾ ਵੀ ਪਤਾ ਲਗਦਾ ਹੈ । ਗੱਲ ਕੀ, ਇਨ੍ਹਾਂ ਦੋਹਾਂ ਅੱਖਾਂ ਤੋਂ ਵੱਖ ਦੋ ਹੋਰ ਤਾਕਤਾਂ ਹਨ ਇਕ ਬਾਹਰ-ਮੁਖੀ, ਦੂਜੀ ਅੰਦਰਮੁਖੀ । ਬਾਹਰਮੁਖੀ ਅੱਖ ਨੂੰ ਭਾਵੇਂ ਐਨਕ ਆਖੋ, ਭਾਵੇਂ ਦੂਰਬੀਨ, ਭਾਵੇਂ ਖੁਰਦਬੀਨ, ਇਹ ਤਦ ਤੋੜੀ ਕੰਮ ਕਰੇਗੀ ਜਦ ਤੋੜੀ ਸਾਡੀ ਅੱਖ ਅੱਗੇ ਰਹੇਗੀ । ਇਹ ਬਾਹਰ ਦੇ ਚਮਤਕਾਰ ਨੂੰ ਹੀ ਭਲੀ ਭਾਂਤ ਤੱਕੇਗੀ । ਪਰ ਇਕ ਹੋਰ ਅੱਖ ਹੈ ਜੋ ਗਿਆਨ ਨਾਲ ਧਿਆਨ ਨਾਲ, ਪਵਿੱਤ੍ਰਤਾ ਨਾਲ ਖੁੱਲ੍ਹਦੀ ਹੈ । ਇਸ ਨਿਜ-ਨੇਤ੍ਰ ਵਿਚ ਕੀ ਵਾਧਾ ਹੈ ? ਨਿਜ-ਨੇਤ੍ਰਾਂ ਨਾਲ ਦ੍ਰਿਸ਼ਟਮਾਨ ਜਗਤ ਦੇ ਹੀ ਨਹੀਂ ਸਗੋਂ ਅਦ੍ਰਿਸ਼ਟ ਸ਼ਕਤੀਆਂ ਤੇ 'ਸੋ ਦਰ' 'ਸੋ ਘਰ' ਦੇ ਵੀ ਦਰਸ਼ਨ ਹੁੰਦੇ ਹਨ, ਜਿੱਥੇ ਤੇਤੀਸ ਕ੍ਰੋੜ ਦੇਵਤੇ ਬੈਠੇ ਹੋਏ ਵਾਹਿਗੁਰੂ ਜੀ ਦੀ ਧੁਨੀ ਉਚਾਰਨ ਕਰ ਰਹੇ ਹਨ । ਬਾਹਰ-ਮੁਖੀ ਅੱਖਾਂ ਮਰਨ ਨਾਲ ਬੰਦ ਹੋ ਜਾਂਦੀਆਂ ਹਨ ਇਹ

ਨਿੱਜ-ਨੇਤ੍ਰ ਲੋਕ ਪ੍ਰਲੋਕ ਵਿਚ ਸਾਡੇ ਨਾਲ ਚਲਦਾ ਹੈ, ਤੇ 'ਪੁਰਸਲਾਤ' ਦੇ ਪਤਲੇ ਪੁਲ਼ ਤੋਂ ਲੰਘਣ ਵੇਲੇ ਬਿਜਲੀ ਦਾ ਕੰਮ ਦੇਂਦਾ ਹੈ। ਹਾਂ ਜੀ, ਨਿਜ-ਨੇਤ੍ਰ ਸਾਡੀ 'ਬਿਅੰਨ-ਅੱਖੜੀ' ਹੈ ਜੋ ਸਾਨੂੰ ਮਾਇਆ ਦੇ ਜਾਲ ਤੋਂ ਕੱਢ ਸਤਿ ਦਾ ਪੁਜਾਰੀ ਬਣਾਂਦੀ ਹੈ:—

ਨਾਨਕ ਸੇ ਅਖੜੀਆ ਬਿਅੰਨਿ<br>
ਜਿਨ੍ਹੀ ਡਿਸੰਦੋ ਮਾ ਪਿਰੀ ।

ਸਾਇੰਸ ਚੰਗੀ ਹੈ, ਇਹ ਸਾਡੀਆਂ ਅੱਖਾਂ ਅੱਗੇ ਵਿਚਿੱਤਰ ਐਨਕਾਂ ਲਾ ਕੇ ਸਾਨੂੰ ਅੰਧਕੂਪ ਵਿਚੋਂ ਕੱਢਦੀ ਹੈ। ਪਰ ਸਾਇੰਸ ਵਿਚ ਅਜਾਂ ਮਾਇਆ ਦਾ ਲੇਪ ਹੈ, ਦੇਸ ਤੇ ਕਾਲ ਦੀ ਦੂਹਰੀ ਖਾਈ ਹੈ। ਪਰ 'ਨਾਮ-ਵਿਦਿਆ' ਹੋਰ ਉਚੇਰੀ ਹੈ ਕਿਉਂਕਿ ਇਹ ਸਾਨੂੰ ਰਿਧੀਆਂ ਸਿੱਧੀਆਂ ਦੇਂਦੀ ਹੋਈ ਸਾਡੇ ਮੂੰਹ ਦੀ ਮੂਲ-ਕਾਲਖ ਨੂੰ ਮਾਂਜਦੀ ਹੈ, ਤੇ ਸਾਨੂੰ ਸਾਵਧਾਨ ਕਰਕੇ ਵਾਹਿਗੁਰੂ ਨਾਲ ਜੋੜਦੀ ਹੈ। ਗੁਰਮੁਖਾਂ ਨੂੰ ਸਭ ਕੁਝ ਚਾਹੀਦਾ ਹੈ-ਅਕਲ ਤੇ ਸੁਰਤੀ, ਨੌ-ਨਿਧੀਆਂ, ਅਠਾਰਾਂ ਸਿਧੀਆਂ, ਤੇ ਸ੍ਰੋਮਣੀ-ਰਤਨ, ਗੁੱਝਾ ਪਾਰਸ, ਭਾਵ ਨਾਮ' !

ਅਸਾਂ ਇਹ ਦੱਸਣ ਦਾ ਯਤਨ ਕੀਤਾ ਹੈ ਜੁ ਰਿਧੀਆਂ ਸਿਧੀਆਂ ਵੀ ਵਾਸਤਵ ਵਿਚ ਆਤਮਕ-ਕਲਾਂ ਹੀ ਹਨ। ਇਹ ਮਾਨਸਿਕ (Mental powers) ਤਾਕਤਾਂ ਨਹੀਂ ਹਨ? ਪਰ ਮਾਨਸਿਕ ਹੁੰਦੀਆਂ ਹੋਈਆਂ ਅਧਿਆਤਮਕ ਵੀ ਹਨ, ਕਿਉਂਕਿ ਮਨ ਤੇ ਉਨਮਨ ਇਥੇ ਆ ਕੇ ਮਿਲਦੇ ਹਨ ਜੀਕਣ ਸੰਧਿਆ ਵੇਲੇ ਦਿਨ ਤੇ ਰਾਤ ਜੁੜਦੇ ਹਨ। ਬ੍ਰਹਮ-ਗਿਆਨੀ ਇਥੋਂ ਟੱਪ ਕੇ 'ਨਾਮ ਨਗਰ' ਵਿਚ ਚਲੇ ਜਾਂਦੇ ਹਨ, ਜਿੱਥੇ 'ਹੁਕਮ' ਹੈ, ਪਰ ਵਿਗਿਆਨਕ ਪੁਰਸ਼ ਯਾ ਜੋਗੀ ਸੋਨਾ ਛੱਡ ਪਿੱਤਲ ਭਾਵ ਇਨ੍ਹਾਂ ਤਾਕਤਾਂ ਨੂੰ ਪਕੜਨ ਦਾ ਯਤਨ ਕਰਦੇ ਹਨ, ਜੀਕਣ ਇੱਲਾਂ ਅਸਮਾਨ ਉਪਰ ਉਡ ਕੇ ਧਰਤੀ ਨੂੰ ਹੀ ਵੇਖਦੀਆਂ ਹਨ। ਮੇਰਾ ਭਾਵ ਇਹ ਹੈ ਜੁ ਸਿੱਧੀਆਂ ਹਨ, ਪਰ ਇਨ੍ਹਾਂ ਵੱਲ ਨਜ਼ਰ ਰੱਖਣੀ ਇੱਲ ਵਾਲੀ ਗੱਲ ਹੈ, ਅਰਸ਼ ਉਪਰ ਉਡਕੇ ਫ਼ਰਸ਼ ਨੂੰ ਫਰੋਲਣਾ !

੭

# ਆਦ-ਸ਼ਕਤੀ ਯਾ ਪਰਮ-ਤੱਤ 'ਨਾਮ' ਕੀ ਹੈ ? ਹੋਰਾਂ ਸ਼ਕਤੀਆਂ ਨਾਲ ਸੰਬੰਧ

''ਪਰਮਤੰਤ ਮਹਿ ਰੇਖ ਨ ਰੂਪ।''

(ਰਾਮਕਲੀ ਮ:੫).

(੧)

ਅਸੀਂ ਵੇਖ ਆਏ ਹਾਂ ਜੁ ਸਾਡਾ ਨਿੱਕਾ ਪਿੰਡ ਤੇ ਸਾਰਾ ਬ੍ਰਹਿਮੰਡ ਇੱਕ ਹੀ ਅਸੂਲ ਨਾਲ ਬਣੇ ਹੋਏ ਹਨ। ਜੋ ਨਿਯਮ (Law) ਇੱਕ ਵਿੱਚ ਵਰਤਣ ਹੁੰਦਾ ਹੈ, ਉਹੋ ਦੂਜੇ ਵਿੱਚ ਹੈ। ਹੁਣ ਅਸਾਂ ਬਿਸ ਗੱਲ ਦੀ ਵਿਚਾਰ ਕਰਨੀ ਹੈ ਜੁ ਸੰਸਾਰ-ਚੱਕਰ ਕਿਸ ਬਲ ਨਾਲ ਚਲਦਾ ਹੈ। ਵੇਖੋ ਹਰ ਇੱਕ ਚੀਜ਼ ਨੂੰ ਚਲਾਉਣ ਵਾਸਤੇ ਬਲ ਦੀ ਲੋੜ ਹੈ-ਟਾਂਗੇ ਨੂੰ ਘੋੜਾ ਖਿੱਚਦਾ ਹੈ, ਰੇਲ ਨੂੰ ਇੰਞਣ ਖਿੱਚਦਾ ਹੈ, ਮੋਟਰ ਨੂੰ ਪਟਰੋਲ ਦਾ ਤੇਲ ਤ੍ਰਾਣ ਬਖ਼ਸ਼ਦਾ ਹੈ। ਗੱਲ ਕੀ, ਹਰ ਇਕ ਚੀਜ਼ ਨੂੰ ਕਿਸੇ ਨਾਕਿਸੇ ਚੀਜ਼ ਦਾ ਤਾਣ ਹੈ। ਜੇ ਅਗਨੀ ਵਿੱਚ ਲਕੜੀ ਨਾ ਪਵੇ ਤਾਂ ਅਗਨੀ ਬੁਝ ਜਾਵੇ ਜੇ ਸਾਡੇ ਢਿੱਡ ਵਿੱਚ ਰੋਟੀ ਨਾ ਪਵੇ ਤਾਂ ਸਾਡੇ ਅੰਗ ਕੰਮ ਕਰਨ ਤੋਂ ਰਹਿ ਜਾਣ। ਅਸੀਂ ਵੇਖ ਆਏ ਹਾਂ ਜੁ ਹਰ ਇੱਕ ਚੀਜ਼ ਖਾਂਦੀ ਪੀਂਦੀ ਹੈ ਤਾਂ ਕੰਮ ਕਰਦੀ ਹੈ, ਪ੍ਰਿਥਵੀ ਵੀ ਸੂਰਜ ਦੇ ਇਰਦ ਗਿਰਦ ਚੱਕਰ ਤਦ ਲਾਉਂਦੀ ਹੈ ਜੇ ਸੂਰਜ ਅਪਣੀ ਖਿੱਚ ਨਾਲ ਇਸ ਨੂੰ ਖਿੱਚਦਾ ਹੈ। ਇਸੇ ਤਰ੍ਹਾਂ ਹੋਰ ਸਾਰੇ ਤਾਰੇ ਕਿਸੇ ਨਾ ਕਿਸੇ ਖਿੱਚ ਵਿੱਚ ਬੱਧੇ ਹੋਏ ਹਨ ਤੇ ਉਹੋ ਤਾਕਤ ਉਨ੍ਹਾਂ ਨੂੰ ਹਿਲਾਂਦੀ ਤੇ ਫਿਰਾਂਦੀ ਹੈ। ਪਰ ਸੋਚਣਾ ਇਹ ਹੈ ਜੁ ਉਹ ਮੁਢਲੀ ਤਾਕਤ ਕੀ ਹੈ ਜੋ ਪ੍ਰਿਥਵੀ ਨੂੰ ਹੀ ਨਹੀਂ ਸਗੋਂ ਸੂਰਜ ਨੂੰ ਵੀ ਤਾਕਤ ਬਖਸ਼ਦੀ ਹੈ ਤੇ ਸਾਰੇ ਬ੍ਰਹਿਮੰਡ ਨੂੰ ਰਿੜਕਦੀ ਹੈ। ਇਹ ਇੱਕ ਬੜਾ ਔਖਾ ਪ੍ਰਸ਼ਨ ਹੈ, ਤੇ ਜਦ ਤੋੜੀ ਹੋਰਾਂ ਸ਼ਕਤੀਆਂ ਦਾ ਵੇਰਵਾ ਖੋਲ੍ਹਕੇ ਨਾ ਕਰੀਏ ਤਦ ਤੋੜੀ ਮੁਢਲੀ-ਸ਼ਕਤੀ ਦੀ ਸਮਝ ਨਹੀਂ ਆਉਂਦੀ।

ਪਹਿਲੋਂ ਵੇਖੋ, ਸਾਨੂੰ ਕਿਸ ਚੀਜ਼ ਦੀ ਲੋੜ ਹੈ ਜਿਸ ਨਾਲ ਆਪਣੇ ਸਰੀਰ ਨੂੰ ਬਚਾ ਰੱਖੀਏ ? ਸਾਨੂੰ ਤਨ ਢਕਣ ਲਈ ਕਪੜੇ ਲੋੜੀਦੇ ਹਨ, ਪਰ ਕਪੜਿਆਂ ਤੋਂ ਵੀ ਵਧੇਰੇ ਲਕੜੀ ਦੀ ਲੋੜ ਹੈ ਜਿਸ ਨਾਲ ਅਸੀਂ ਰਿੰਨ੍ਹਦੇ ਪਕਾਉਂਦੇ ਤੇ ਖਾਂਦੇ ਹਾਂ। ਲਕੜੀ ਕਿੱਥੋਂ ਆਈ ? ਬੂਟ ਤੋਂ। ਬੂਟੇ ਨੇ ਖੁਰਾਕ ਕਿੱਥੋਂ ਲਈ ? ਹਵਾ ਤੋਂ। ਪਰ ਹਵਾ ਤੋਂ ਵਧੇਰੇ ਲੋੜ ਸੂਰਜ ਦੀ ਰੋਸ਼ਨੀ ਦੀ ਹੈ, ਕਿਉਂਕਿ ਜੇ ਰੋਸ਼ਨੀ ਨਾ ਹੋਵੇ ਤਾਂ ਪੱਤ੍ਰਾਂ ਵਿਚ ਪੀਲੀਅਤ (Chlorophyll) 'ਤੋਤੇ ਰੰਗਤ' ਯਾ 'ਪਤਰੰਗਤ' ਹੀ ਨਹੀਂ ਆਉਂਦੀ। ਤਾਂ ਪਤਾ ਲੱਗਾ ਜੁ ਸਾਨੂੰ ਵੀ ਤੇ ਬੂਟਿਆਂ ਨੂੰ ਵੀ ਪ੍ਰਾਣ ਦੇਣ ਵਾਲੀ ਸ਼ਕਤੀ 'ਸੂਰਜ'

ਹੈ । ਸੂਰਜ ਦਾ ਤ੍ਰਾਣ ਕਿੱਥੋਂ ਆਉਂਦਾ ਹੈ ? ਕੀ ਕਾਰਨ ਹੈ ਜੁ ਕ੍ਰੋੜਾਂ ਅਰਬਾਂ ਖਰਬਾਂ ਸਾਲ ਗੁਜ਼ਰਨ ਤੇ ਵੀ ਸੂਰਜ ਉਜਿਹਾ ਗਰਮ ਹੈ, ਤੇ ਇਸ ਵਿਚ ਰਤਾ ਕੁ ਫ਼ਰਕ ਵੀ ਨਹੀਂ ਪਿਆ ? ਅਸੀਂ ਭਾਵੇਂ ਪੂਰਾ ਜੁਆਬ ਨਹੀਂ ਦੇ ਸਕਦੇ ਪਰ ਇਹ ਤਾਂ ਸਾਡੇ ਦਿਲ ਵਿਚ ਵੀ ਖਿਆਲ ਆਵੇਗਾ ਜੁ ਸੂਰਜ ਵਿਚ ਵੀ ਕਿਸੇ ਕਿਸਮ ਦਾ ਮਸਾਲਾ ਹੋਣਾ ਲੋੜੀਦਾ ਹੈ ਜੋ ਇਸ ਦੀ ਅੱਗ ਨੂੰ ਸਦਾ ਲਈ ਪ੍ਰਜ੍ਵਲਤ ਰੱਖ ਸਕੇ । ਇਹੋ ਤਾਂ 'ਪਰਮ ਤੱਤ' ਯਾ ਮੁੱਢਲੀ-ਸ਼ਕਤੀ ਹੈ ਜੋ ਸਾਡੀਆਂ ਅੱਖਾਂ ਤੋਂ ਭਾਵੇਂ ਓਹਲੇ ਹੈ, ਪਰ ਹੈ ਜ਼ਰੂਰ ।

ਇਸ ਆਦ-ਸ਼ਕਤੀ ਦਾ ਹੋਰਾਂ ਸ਼ਕਤੀਆਂ ਨਾਲ ਕੀ ਸੰਬੰਧ ਹੈ, ਇਹ ਕਿਉਂ ਨਹੀਂ ਖਤਮ ਹੋਣ ਵਿਚ ਆਉਂਦੀ ? ਆਓ ਪਹਿਲੋਂ ਸਾਰੀਆਂ ਸ਼ਕਤੀਆਂ ਦਾ ਪਰਸਪਰ ਸੰਬੰਧ ਲਈਏ । ਸੰਸਾਰ ਵਿਚ ਦੋ ਚੀਜ਼ਾਂ ਹਨ—ਇਕ 'ਮਾਦਾ' (matter) ਜਿਹਾ ਕਿ ਪੱਥਰ, ਪਾਣੀ, ਪਵਣ ਆਦਿ; ਦੂਜੀ ਸ਼ਕਤੀ, ਤਾਕਤ ਯਾ ਤ੍ਰਾਣ (Energy), ਯਥਾ ਜ਼ੋਰ ਬਲ, ਬਿਜਲੀ, ਭਾਫ ਇਤਿਆਦਿ । ਰੇਲ ਅਪਣੇ ਆਪ ਨਹੀਂ ਚਲ ਸਕਦੀ ਬਲਕਿ ਪਾਣੀ ਦੀ ਭਾਫ (Steam) ਇਸ ਨੂੰ ਖਿੱਚਦੀ ਹੈ, ਤੇ ਭਾਫ ਪਾਣੀ ਦੇ ਉਬਲਣ ਯਾ ਖੌਲਣ ਤੋਂ ਬਣਦੀ ਹੈ ਜਿਸ ਲਈਂ ਖੱਥਰ ਦਾ ਕੋਲਾ ਵਰਤਦੇ ਹਨ । ਇਸੇ ਤਰ੍ਹਾਂ ਮੋਟਰਕਾਰਾਂ ਆਪਣੇ ਆਪ ਨਹੀਂ ਟੁਰ ਸਕਦੀਆਂ, ਇਨ੍ਹਾਂ ਵਿਚ ਪੈਟਰੋਲ ਬਲਦਾ ਹੈ ਤੇ ਬਾਲਣ ਵਾਲੀ ਬਿਜਲੀ ਦੀ ਸ਼ਕਤੀ ਹੈ ।

(੨)

ਹੁਣ ਮਾਦੀ ਚੀਜ਼ਾਂ ਦੀਆਂ ਮੋਟੀਆਂ ੨ ਪੰਜ ਸ਼ਕਲਾਂ ਅਸੀ ਤੱਕ ਆਏ ਹਾਂ, ਯਥਾ ਪ੍ਰਿਥਵੀ, ਜਲ, ਅਗਨੀ, ਵਾਯੂ ਤੇ ਆਕਾਸ਼, ਜਿਨ੍ਹਾਂ ਨੂੰ ਪੰਜ-ਤੱਤ ਯਾ 'ਭੂਤ' ਵੀ ਆਖਦੇ ਹਨ । ਹਰ ਇਕ ਚੀਜ਼ ਦੀਆਂ ਤਿੰਨ ਸ਼ਕਲਾਂ ਹੁੰਦੀਆਂ ਹਨ—'ਠੋਸ' (Solid) ਜਿਹਾ ਕਿ ਬਰਫ਼ ਹੈ, 'ਦ੍ਰਵ' (Liquid) ਜਿਹਾ ਕਿ ਪਾਣੀ ਹੈ ਤੇ 'ਗੈਸ' (Gaseous) ਜਿਹਾ ਕਿ ਭਾਫ ਹੈ । ਭਾਵੇਂ ਇਨ੍ਹਾਂ ਤਿੰਨਾਂ ਹਾਲਤਾਂ ਵਿਚ ਚੀਜ਼ ਇੱਕੋ ਹੀ ਹੈ—ਪਾਣੀ, ਪਰ ਨਾਮ ਭਿੰਨ ਭਿੰਨ ਸਨ, ਕਿਉਂਕਿ ਸ਼ਕਲਾਂ ਤੇ ਗੁਣ ਵੀ ਭਿੰਨ ਭਿੰਨ ਹਨ ।

ਇਸੇ ਤਰ੍ਹਾਂ ਸ਼ਕਤੀ (Energy) ਦੀਆਂ ਵੀ ਮੋਟੀਆਂ ਮੋਟੀਆਂ ਪੰਜ ਕਿਸਮਾਂ ਹਨ :—

(੧) ਗਰਮੀ (Heat) ਜਿਹਾ ਕਿ ਅੱਗ, ਜੋਤ, ਸੁਆਲ੍ਹਾ ਆਦਿ । ਗਰਮੀ ਦਾ ਕੀ ਅਸਰ ਹੁੰਦਾ ਹੈ ? ਇਹ ਠੋਸ ਚੀਜ਼ਾਂ ਨੂੰ ਪੰਘਾਰਦੀ ਹੈ, ਜਿਹਾ ਕਿ ਬਰਫ ਪਿਘਲ ਕੇ ਪਾਣੀ ਬਣ ਜਾਂਦਾ ਹੈ, ਮੋਮ ਪਿਘਲ ਕੇ ਲੇਸਦਾਰ ਸਿੱਥਾ ਹੋ ਜਾਂਦਾ ਹੈ, ਤੇ ਸਿੱਥੇ ਤੋਂ ਤੇਲ । ਫਿਰ ਪਾਣੀ ਵਰਗੀਆਂ ਚੀਜ਼ਾਂ ਨੂੰ ਹੋਰ ਗਰਮ ਕਰੀਏ ਤਾਂ ਉਹ ਉਡ ਕੇ ਭਾਫ ਬਣ ਜਾਂਦੀਆਂ ਹਨ । ਗੱਲ ਕੀ, ਗਰਮੀ ਠੋਸ ਨੂੰ ਦ੍ਰਵ ਤੇ ਦ੍ਰਵ ਨੂੰ ਗੈਸ ਬਣਾਉਂਦੀ ਹੈ । ਇਸ ਦਾ ਉਲਟ ਸਰਦੀ ਹੈ । 'ਥਰਮਾਮੀਟਰ' ਨਾਲ ਵੀ ਅਸੀਂ ਬੀਮਾਰਾਂ ਦੀ ਗਰਮੀ ਮਾਪਦੇ ਹਾਂ ।

(੨) ਆਵਾਜ਼ (Sound) ਇਹ ਵੀ ਇਕ ਤਾਕਤ ਹੈ ਜਿਹਾ ਕਿ ਗਰਮੀ ਹੈ। ਜਦ ਟੱਲੀ ਟ੍ਰਣ ਟਣ ਕਰਦੀ ਹੈ ਤਾਂ ਇਸਦੇ ਹਿੱਸੇ ਥਰ ਥਰ ਕੰਬਦੇ ਹਨ ਜਦ ਸਤਾਰ ਵਜਦੀ ਹੈ ਤਾਂ ਇਸ ਦੀਆਂ ਤਾਰਾਂ ਕੰਬਦੀਆਂ ਹਨ ਜਿਹਾ ਕਿ ਨਜ਼ਰ ਆਉਂਦਾ ਹੈ, ਜਦ ਸਾਡੀ ਜ਼ਬਾਨ ਬੋਲਦੀ ਹੈ ਤਾਂ ਸਾਡੀਆਂ ਸਾਹ ਵਾਲੀਆਂ ਨਾੜਾਂ ਥਰ ਥਰ ਕੰਬਦੀਆਂ ਹਨ। ਗੱਲ ਕੀ ਆਵਾਜ਼ ਥਰਕੰਬੇ (Vibration) ਦਾ ਨਾਮ ਹੈ। ਇਹ ਥਰਕੰਬਾ ਸਾਡੇ ਕੰਨਾਂ ਤੋੜੀ ਤਦ ਪਹੁੰਚਦਾ ਹੈ ਜੇ ਰਾਹ ਵਿਚ ਹਵਾ (ਪੌਣ) ਹੋਵੇ, ਕਿਉਂਕਿ ਹਵਾ ਥਰ ਥਰ ਕੰਬਣ ਲੱਗ ਪੈਂਦੀ ਹੈ ਤੇ ਨਾਲ ਹੀ ਸਾਡੇ ਕੰਨ ਦਾ ਪੜਦਾ ਕੰਬਦਾ ਹੈ ਤਾਂ ਅਸੀਂ ਆਵਾਜ਼ ਸੁਣਦੇ ਹਾਂ।

ਪਰ ਅਗਨੀ ਵਿਚ ਤੇ 'ਆਵਾਜ਼' ਵਿਚ ਰਤਾ ਕੁ ਫ਼ਰਕ ਹੈ। ਅਗਨੀ ਨਾਲ ਚੀਜ਼ਾਂ ਜਦ ਖੌਲਣ ਲੱਗ ਪੈਂਦੀਆਂ ਹਨ ਤਾਂ ਉਪਰਲੀ ਤਹਿ ਹੇਠਾਂ ਆਉਂਦੀ ਹੈ ਤੇ ਹੇਠਲੀ ਉਪਰ। ਭਾਵ, ਗਰਮੀ, ਨਾਲ ਪਾਣੀ ਵਿਚ ਖਰਲ-ਬਰਲ ਪੈਦਾ ਹੋ ਜਾਂਦਾ ਹੈ ਪਰ ਆਵਾਜ਼ ਨਾਲ ਅਫੜਾ ਦਫੜੀ ਨਹੀਂ ਪੈਂਦੀ, ਕਿਸਮ ਕਿਸਮ ਦੀਆਂ ਲਹਿਰਾਂ (Waves) ਸਾਡੇ ਤੋੜੀ ਆਉਂਦੀਆਂ ਹਨ, ਤੇ 'ਆਵਾਜ਼' ਖਤਮ ਹੋਣ ਮਗਰੋਂ ਚੀਜ਼ਾਂ ਅਪਣੇ ਹੀ ਥਾਂ ਰਹਿੰਦੀਆਂ ਹਨ। ਇਸ ਲਈ 'ਗਰਮੀ' ਮਾਨੋ ਪਰਲੋ ਯਾ ਅਫੜਾ ਦਫੜੀ ਦਾ ਚਿੰਨ੍ਹ ਹੈ, ਪਰ ਆਵਾਜ਼ ਰੁਕ ਰੁਕ ਕੇ ਕੰਮ ਕਰਦੀ ਹੈ ਤੇ ਪ੍ਰਮਾਣੂਆਂ ਵਿਚ ਕਰਲ-ਬਰਲ ਨਹੀਂ ਪਾਉਂਦੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉੱਚੀ ਆਵਾਜ਼ ਨਾਲ ਸਾਡੇ ਕੰਨ ਉਪਰ ਉੱਚਾ ਅਸਰ ਪੈਂਦਾ ਹੈ ਤੇ ਪਟਾਖੇ ਦੀ ਆਵਾਜ਼ ਨਾਲ ਕੰਨ ਨੂੰ ਝੱਪੇ ਲੱਗਣ ਦਾ ਵੀ ਡਰ ਹੈ, ਪਰ ਗਰਮੀ ਨਾਲ ਤਾਂ ਚੀਜ਼ਾਂ ਗਲ ਜਾਂਦੀਆਂ ਹਨ ਤੇ ਅਪਣਾ ਰੂਪ ਹੀ ਖੋ ਬੈਠਦੀਆਂ ਹਨ। ਇਸ ਕਰਕੇ ਗਰਮੀ ਦੀ ਸੂਖਮ ਸ਼ਕਲ 'ਆਵਾਜ਼' ਹੈ।

(੩) ਜੋਤ ਯਾ ਰੋਸ਼ਨੀ (Light) ਇਹ ਤੀਜੀ ਸ਼ਕਤੀ। ਇਸ ਦਾ ਮੰਬਾ (ਮੁਖ) ਸੂਰਜ ਹੈ। ਪਰ ਸੂਰਜ ਤੋਂ ਦੀਵੇ, ਲੈਂਪ, ਲਕੜੀਆਂ ਆਦਿ ਤ੍ਰਾਣ ਲੈ ਕੇ ਫਿਰ ਅਪਣੀ ਰੋਸ਼ਨੀ ਵੀ ਵੰਡਦੇ ਹਨ। ਰੋਸ਼ਨੀ ਬੜੀ ਹੀ ਸੂਖਮ ਸ਼ਕਤੀ ਹੈ ਜਿਹਾ ਕਿ ਇਸ ਦੀ ਟੋਰ ਤੋਂ ਪਤਾ ਲਗੇਗਾ। ਆਵਾਜ਼ ਇੱਕ ਸਕਿੰਟ ਵਿਚ ੧੨੦੦ ਫੁੱਟ ਟੁਰਦੀ ਹੈ ਯਾ ਮੀਲ ਦਾ ਚੌਥਾ ਹਿੱਸਾ, ਪਰ ਰੋਸ਼ਨੀ ਉਸੇ ਵੇਲੇ ਵਿਚ ੧੮੬੦੦੦ ਮੀਲ ਟੁਰ ਜਾਂਦੀ ਹੈ। ਭਾਵ ਰੋਸ਼ਨੀ ਆਵਾਜ਼ ਕੋਲੋਂ ਪੌਣਾ-ਲੱਖ ਗੁਣਾ ਤੇਜ਼ ਟੁਰਦੀ ਹੈ। ਸੂਰਜ ਤੋਂ ਰੋਸ਼ਨੀ ਸਾਡੀ ਪ੍ਰਿਥਵੀ ਤੋੜੀ ਅੱਠਾਂ ਮਿੰਟਾਂ ਵਿਚ ਅਪੜ ਜਾਂਦੀ ਹੈ, ਪਰ ਜੇ ਇਹ ਰਸਤਾ ਆਵਾਜ਼ ਨੂੰ ਤੈਂ ਕਰਨਾ ਪਵੇ ਤਾਂ ਸਵਾ ਸਾਲ ਲੱਗ ਜਾਵੇ। ਰੋਸ਼ਨੀ ਦੀਆਂ ਹੋਰ ਕਈ ਸ਼ਕਲਾਂ ਹਨ ਜੋ ਅੱਗੇ ਵੇਖਾਂਗੇ।

(੪) ਆਕਰਖਣ—ਇਹ ਖਿੱਚਣ ਵਾਲੀ ਸ਼ਕਤੀ ਹੈ। ਹਰ ਇਕ ਚੀਜ਼ ਦੂਜੀ ਨੂੰ ਅਪਣੇ ਵੱਲ ਖਿੱਚਦੀ ਹੈ। ਸੂਰਜ ਜ਼ਮੀਨ ਨੂੰ ਖਿੱਚਦਾ ਹੈ, ਜ਼ਮੀਨ ਸੂਰਜ ਨੂੰ। ਜਿਹੋ ਜਿਹਾ ਵਿਸਥਾਰ ਹੋਵੇ ਉਹੋ ਜਿਹੀ ਖਿੱਚ ਹੁੰਦੀ ਹੈ। ਸਾਰਾ ਬ੍ਰਹਿਮੰਡ ਪ੍ਰਸਪਰੀ ਖਿੱਚ

ਤਾਣ ਨਾਲ ਅਪਣੀ ਜਗ੍ਹਾਂ ਇਸ ਤਰ੍ਹਾਂ ਇਸਥਿਤ ਹੈ ਜੀਕਣ ਰੱਸਾ ਖੜੋ ਜਾਂਦਾ ਹੈ ਜਦ ਦੋਵੇਂ ਖਿੱਚਣ ਵਾਲੀਆਂ ਧਿਰਾਂ ਇੱਕੋ ਜਿੰਨੇ ਜ਼ੋਰ ਵਾਲੀਆਂ ਹੋਣ। ਇਹੋ ਸਬੱਬ ਹੈ ਜੁ ਸ੍ਰਿਸ਼ਟੀ ਬਿਨ-ਥੰਭਾਂ ਖੜੀ ਹੈ। ਯਥਾ ਸ੍ਰੀ ਗੁਰੂ ਵਾਕ:—

'ਸੁੰਨਹੁ ਧਰਤਿ ਅਕਾਸੁ ਉਪਾਏ।
ਬਿਨੁ ਥੰਮਾ ਰਾਖੇ ਸਚੁ-ਕਲ ਪਾਏ'। (ਮਾਰੂ ਮ: ੧)

ਇਸ ਅਕਰਖਣ-ਸ਼ਕਤੀ ਨੂੰ ਪੱਛਮੀ ਸਾਇੰਸਦਾਨ ਪ੍ਰਿਥਵੀ-ਖਿੱਚ (Gravitation) ਆਖਦੇ ਹਨ।

ਇਸੇ ਸ਼ਕਤੀ ਦੀ ਇਕ ਸ਼ਕਲ 'ਚੁੰਬਕ-ਰਸ' (Magnetism) ਹੈ; ਜਿਸ ਕਰਕੇ ਚੁੰਬਕ-ਲੋਹਾ ਹੋਰ ਲੋਹਿਆਂ ਨੂੰ ਆਪਣੇ ਵਲ ਖਿੱਚਦਾ ਹੈ। ਚੁੰਬਕ-ਰਸ ਹਰ ਇੱਕ ਲੋਹੇ ਵਿਚ ਨਹੀਂ ਹੁੰਦਾ, ਪਰ ਖਾਸ ਤ੍ਰੀਕੇ ਵਰਤਣ ਨਾਲ ਇਹ ਰਸ ਲੋਹੇ ਵਿਚ ਅਵੱਸ਼ ਆ ਜਾਂਦਾ ਹੈ। ਇਹ ਖਿੱਚ ਇਤਨੀ ਪ੍ਰਬਲ ਹੁੰਦੀ ਹੈ ਜੁ ਮਣਾਂ ਮੂੰਹੀ ਚੀਜ਼ਾਂ ਨੂੰ ਚੁੱਕ ਸਕਦੀ ਹੈ। ਸਿਆਣੇ ਲੋਕੀ ਆਖਦੇ ਹਨ ਜੁ 'ਸੋਮ ਨਾਥ ਦੇਵਤਾ' ਜੋ ਹਵਾ ਵਿਚ ਖੜਾ ਸੀ ਤੇ ਜਿਸ ਨੂੰ ਮਹਿਮੂਦ ਗ਼ਜ਼ਨਵੀ ਨੇ ਤੋੜਿਆ ਸੀ, ਉਸਦੇ ਹਵਾ ਵਿਚ ਖੜੋਨ ਦਾ ਕਾਰਨ ਇਹ ਸੀ ਜੁ ਉਸ ਮੰਦਰ ਦੀਆਂ ਚੌਹਾਂ ਕੂੰਟਾਂ ਵਿਚ ਚੁੰਬਕ ਪੱਥਰ ਸੀ, ਜਿਸ ਦੀ ਤੋਲਵੀਂ-ਖਿੱਚ (Balanced attraction) ਨਾਲ ਮੂਰਤੀ ਨਾ ਇਧਰ ਡਿਗਦੀ ਸੀ ਨਾ ਉਧਰ।

(੫) ਪੰਜਵੀਂ ਪ੍ਰਬਲ ਸ਼ਕਤੀ 'ਬਿਜਲੀ' (Electricity) ਹੈ। ਜਦ ਬੱਦਲ ਟਕਰਾਉਂਦੇ ਹਨ ਤਾਂ ਨਾਲੇ ਰੋਸ਼ਨੀ ਨਾਲੇ ਬਿਜਲੀ ਪੈਦਾ ਹੁੰਦੀ ਹੈ। ਜਦ ਪਾਣੀ ਉੱਚੀ ਜਗ੍ਹਾ ਤੋਂ ਨੀਵੀਂ ਜਗ੍ਹਾ ਰਿੜ੍ਹ ਕੇ ਜਾਂਦਾ ਹੈ ਤਾਂ ਇਹ ਪਹੀਏ ਨੂੰ ਚਲਾਉਂਦਾ ਹੈ, ਤੇ ਇਸ ਰਾਹੀਂ ਵੀ ਫਿਰ ਬਿਜਲੀ ਬਣਦੀ ਹੈ। ਮੋਟਰਾਂ ਵਿਚ ਵੀ ਬਿਜਲੀ ਕੰਮ ਕਰਦੀ ਹੈ। ਵੱਡੇ ਵੱਡੇ ਸ਼ਹਿਰਾਂ ਦੇ ਲੈਂਪ ਵੀ ਬਿਜਲੀ ਨਾਲ ਜਲਦੇ ਹਨ।

ਬਿਜਲੀ ਹੋਰਾਂ ਸ਼ਕਤੀਆਂ ਕੋਲੋਂ ਪ੍ਰਬਲ ਇਸ ਕਰਕੇ ਹੈ ਜੁ ਜੀਵਾਂ ਵਾਂਙ ਇਸ ਵਿਚ ਵੀ ਦੋ ਅੰਗ ਹਨ; ਸੁੱਚਾ ਤੇ ਕੁੱਚਾ, ਜਮਾਂ ਤੇ ਨਫ਼ੀ। ਮਾਨੋ ਇਸ ਵਿਚ ਵੀ ਸੁਖ ਤੇ ਦੁੱਖ ਦੇ ਦੋ ਅੰਗ ਹਨ।

ਬਿਜਲੀ ਅਨੇਕਾਂ ਪ੍ਰਕਾਰ ਦੀ ਹੈ ਤੇ ਇਸਦੀ ਚਾਲ ਵੀ ਅਨੇਕਾਂ ਕਿਸਮਾਂ ਦੀ ਹੈ। ਕਦੀ ਇਹ ਰੋਸ਼ਨੀ ਨੂੰ ਵੀ ਮਾਤ ਕਰ ਜਾਂਦੀ ਹੈ, ਕਦੀ ਰਤਾ ਕੁ ਪਿਛਾਂਹ ਰਹਿ ਜਾਂਦੀ ਹੈ।

(੩)

ਜੀਕਣ 'ਮਾਦਾ'-ਤੱਤ ਪੰਜ ਸਨ, ਤੀਕਣ ਇਸ ਸ਼ਕਤੀ ਦੇ ਅੰਗ ਵੀ ਪੰਜ ਹਨ। ਪਰ ਹੁਣ ਅਸਾਂ ਇਹ ਸੋਚਣਾ ਹੈ ਜੁ ਕੀ ਇਹ ਭਿੰਨ ਭਿੰਨ ਹਨ, ਯਾ ਆਪਸ ਵਿਚ ਇਕ। ਸਾਨੂੰ ਪਤਾ ਹੈ ਜੁ ਧੁੱਪ ਤੇ ਗਰਮੀ ਵਿਚ ਜੋੜ ਹੈ ਕਿਉਂਕਿ ਜਦ ਸੂਰਜ ਚੜ੍ਹਦਾ ਹੈ ਤਾਂ ਗਰਮੀ ਅਪਣੇ ਆਪ ਹੀ ਹੋ ਜਾਂਦੀ ਹੈ। ਇਸੇ ਤਰ੍ਹਾਂ ਜੇਦ ਲੋਹੇ ਨੂੰ ਗਰਮ ਕਰੀਏ ਤਾਂ

ਪਹਿਲੋਂ ਲਾਲ ਹੁੰਦਾ ਹੈ ਤੇ ਫਿਰ ਚਾਂਦੀ ਵਾਂਙ ਚਿੱਟਾ ਹੋ ਕੇ ਚਮਕਦਾ ਹੈ ਜਿਸ ਤੋਂ ਪਤਾ ਲੱਗਾ ਜੁ ਗਰਮੀ ਜਿਉਂ ਜਿਉਂ ਵਧਦੀ ਹੈ ਤਿਉਂ ਤਿਉਂ 'ਰੋਸ਼ਨੀ' ਵੀ ਚਮਕਦੀ ਹੈ। ਹੁਣ ਰੋਸ਼ਨੀ ਜੋ ਸੂਰਜ ਥੀਂ ਆਉਂਦੀ ਹੈ ਉਹ ਵੀ ਇਕਹਿਰੀ ਨਹੀਂ। ਮੀਂਹ ਵਾਲੇ ਦਿਹਾੜੇ ਅਸੀਂ ਵੇਖਦੇ ਹਾਂ ਜੁ ਕਈ ਵਾਰੀ ਅਸਮਾਨ ਉੱਪਰ ਸਤ ਰੰਗੀ ਪੀਘਂ ਪੈਂਦੀ ਹੈ। ਇਹ ਪੀਂਘ ਸੱਤ ਰੰਗਾਂ ਵਾਲੀ ਕਿਉਂ ਹੈ ? ਕਾਰਣ ਇਹ ਹੈ ਜੁ ਰੋਸ਼ਨੀ ਇਕਹਿਰੀ ਨਹੀਂ, ਇਸ ਦੇ ਵੀ ਅੱਗੋਂ ਸੱਤ ਅੰਗ ਹਨ। ਜੀਕਣ ਆਵਾਜ਼ ਨੂੰ ਅਸੀਂ ਵਾਜੇ ਉੱਪਰ ਸੱਤਾਂ ਸੁਰਾਂ (ਸਾ, ਰੇ, ਗਾ, ਮਾ; ਪਾ, ਧਾ, ਨੀ) ਵਿਚ ਵੰਡਦੇ ਹਾਂ, ਤੀਕਣ ਇਕਹਿਰੀ ਰੋਸ਼ਨੀ ਨੂੰ ਵਾਹਿਗੁਰੂ ਨੇ ਸੱਤਾਂ ਰੰਗਾਂ ਵਿਚ ਵੰਡਿਆ ਹੋਇਆ ਹੈ ਜਿਨ੍ਹਾਂ ਦੇ ਨਾਮ ਇਹ ਹਨ:—

(੧) ਲਾ, (੨) ਸੰਗਤਰੀ, (੩) ਪੀਲਾ, (੪) ਸਾਵਾ, (੫) ਨੀਲਾ (੬) ਵੈਂਙਣੀ, (੭) ਬਨਫਸ਼ੀ।

ਇਸਤੋਂ ਸਪਸ਼ਟ ਹੈ ਜੁ ਰੋਸ਼ਨੀ ਇਕ ਪਾਸੇ ਤਾਂ ਗਰਮੀ ਨਾਲ ਮਿਲੀ ਹੋਈ ਹੈ ਤੇ ਦੂਜੇ ਪਾਸੇ ਬਿਜਲੀ ਨਾਲ।

ਕੀ ਬਿਜਲੀ ਤੇ ਰੋਸ਼ਨੀ ਦਾ ਵੀ ਆਪਸ ਵਿਚ ਕੋਈ ਪ੍ਰਸਪਰ ਸੰਬੰਧ ਹੈ ? ਉੱਤਰ ਹੈ ਜੁ ਵਾਸਤਵ ਵਿਚ ਬਿਜਲੀ ਦੀਆਂ ਲਹਿਰਾਂ ਦੋਵੇਂ ਇਕੋ ਟੋਰ ਨਾਲ ਟੁਰਦੀਆਂ ਹਨ। ਇਸ ਕਰਕੇ ਵਿਚੋਂ ਤਾਂ ਇਕ ਹੀ ਹਨ, ਪਰ ਉਨ੍ਹਾਂ ਦੀ ਥ੍ਰਾਟ, ਥਰਕੰਬੇ **(Vibration frequency)** ਵਿਚ ਫਰਕ ਹੈ। ਕਈ ਲਹਿਰਾਂ ਜ਼ਰਾ ਠੁੱਲੀਆਂ ਹੁੰਦੀਆਂ ਹਨ, ਕਈ ਬਾਰੀਕ। ਜਿਹੜੀਆਂ ਬਾਰੀਕ ਲਹਿਰਾਂ ਹੁੰਦੀਆਂ ਹਨ ਓਹ ਤੀਖਣ ਬਾਣਾਂ ਵਾਂਙ ਪੱਥਰਾਂ ਨੂੰ ਵੀ ਚੀਰ ਕੇ ਲੰਘ ਜਾਂਦੀਆਂ ਹਨ, ਪਰ ਠੁੱਲੀਆਂ ਲਹਿਰਾਂ ਡੂੰਘੀਆਂ ਨਹੀਂ ਜਾਂਦੀਆਂ। ਅਸੀਂ ਐਕਸ ਕਿਰਨਾਂ **(X—rays)** ਦਾ ਹਾਲ ਜਾਣਦੇ ਹੀ ਹਾਂ। ਇਹ ਸਾਡੇ ਸਰੀਰ ਦੀਆਂ ਹੱਡੀਆਂ ਵੀ ਤੱਕ ਸਕਦੀਆਂ ਹਨ। ਕਿਉਂ ? ਇਸ ਕਰਕੇ ਜੁ ਐਕਸ-ਕਿਰਨਾਂ ਬੜੀਆਂ ਬਾਰੀਕ ਹੁੰਦੀਆਂ ਹਨ—ਸੂਰਜ ਦੀ ਰੋਸ਼ਨੀ ਤੋਂ ਵੀ ਸੂਖਮ। ਇਸਦੇ ਉਲਟ ਬਿਜਲੀ ਦੀਆਂ ਓਹ ਲਹਿਰਾਂ ਹਨ ਜਿਨ੍ਹਾਂ ਦੁਆਰਾ ਅਸੀਂ ਘਰ ਬੈਠੇ ਬਾਹਰ ਦੀਆਂ ਖਬਰਾਂ ਸੁਣ ਸਕਦੇ ਹਾਂ। ਇਨ੍ਹਾਂ ਬੇਤਾਰ-ਲਹਿਰਾਂ **(Wireless waves)** ਦੀ ਲੰਬਾਈ ਜ਼ਿਆਦਾ ਹੁੰਦੀ ਹੈ, ਇਸ ਕਰਕੇ ਅਕਾਸ਼ ਵਿਚ ਇਹ ਸੁਖੈਨ ਦੌੜਦੀਆਂ ਹਨ। ਐਕਸ-ਕਿਰਨਾਂ ਜੇ ਤੇਜ਼ ਨਿੱਕੀ ਸੂਈ ਵਾਂਙ ਹਨ ਤਾਂ ਬੇ-ਤਾਰ ਲਹਿਰਾਂ ਲੰਮਿਆਂ ਨੇਜ਼ਿਆਂ ਵਾਂਙ ਹਨ। ਜਿੱਥੇ ਸੂਈ ਜਾ ਸਕਦੀ ਹੈ ਉਥੇ ਨੇਜ਼ਾ ਨਹੀਂ ਜਾ ਸਕਦਾ, ਪਰ ਜਿਤਨਾ ਤੇਜ਼ ਨੇਜ਼ਾ ਟੁਰ ਸਕਦਾ ਹੈ, ਉਤਨੀ ਸੂਈ ਨਹੀਂ। ਗੱਲ ਕੀ 'ਰੌਸ਼ਨੀ' ਤੇ 'ਬਿਜਲੀ' ਆਪਸ ਵਿਚ ਭੈਣਾਂ ਹਨ; ਬਿਜਲੀ ਜ਼ਰਾ ਹੋਰ ਤਕੜੀ, ਤੀਬਰ ਸ਼ਕਤੀ ਹੈ। ਹੇਠਲੇ ਨਕਸ਼ੇ ਤੋਂ ਪਤਾ ਲੱਗੇਗਾ ਜੁ 'ਰੌਸ਼ਨੀ' ਤੇ 'ਬਿਜਲੀ' ਵਿਚ ਪ੍ਰਸਪਰ ਕੀ ਸੰਬੰਧ ਹੈ। ਸੂਰਜ ਦੀ ਰੌਸ਼ਨੀ, ਅਸੀਂ ਵੇਖ ਆਏ ਹਾਂ ਇਕਹਿਰੀ ਨਹੀਂ, ਸੱਤਾਂ ਰੰਗਾਂ ਦੀ ਬਣੀ ਹੋਈ ਹੈ। ਇਹ ਸੱਤ ਰੰਗ ਤਾਂ ਅੱਖਾਂ ਨਾਲ ਨਜ਼ਰ ਆਉਂਦੇ ਹਨ, ਪਰ ਇਨ੍ਹਾਂ ਰੰਗਾਂ ਤੋਂ ਬਗੈਰ ਹੋਰ 'ਰੰਗ' ਵੀ ਹਨ ਜੋ ਸਾਨੂੰ ਭਾਵੇਂ ਨਜ਼ਰ ਨਹੀਂ ਆਉਂਦੇ ਪਰ ਹਨ ਜ਼ਰੂਰ, ਜਿਹਾ ਕਿ ਕਈ

ਆਵਾਜ਼ਾਂ ਹਨ ਜੋ ਅਸੀਂ ਨਹੀਂ ਸੁਣ ਸਕਦੇ ਪਰ ਪੰਛੀ ਸੁਣ ਸਕਦੇ ਹਨ, ਯਾ ਜਿਹਾ ਕਿ ਕਈ ਬੋਆਂ ਹਨ ਜੋ ਅਸੀਂ ਨਹੀਂ ਸੁੰਘ ਸਕਦੇ ਪਰ ਸ਼ਿਕਾਰੀ ਕੁੱਤੇ ਸੁੰਘ ਸਕਦੇ ਹਨ। ਹੇਠ ਅਸੀਂ ਦ੍ਰਿਸ਼ਟਮਾਨ ਤੇ ਅਦ੍ਰਿਸ਼ਟ ਸਾਰੀਆਂ ਲਹਿਰਾਂ ਦਾ ਇਕੱਠਾ ਨਕਸ਼ਾ ਖਿੱਚਦੇ ਹਾਂ;—

| ਛੋਟੀਆਂ ਪਰ ਡਾਢੀਆਂ ਵੇਧਕ (ਸੂਈ ਤੋਂ ਬੜੀਆਂ ਨਿੱਕੀਆਂ—ਇੰਚ ਦਾ ਕ੍ਰੋੜਵਾਂ ਹਿੱਸਾ) ਐਕਸ-ਕਿਰਨਾਂ X-rays. |
|---|
| ਅਡਿਠ ਬਨਫ਼ਸ਼ੀ ਰੋਸ਼ਨੀ |
| ੧. ਬਨਫ਼ਸ਼ੀ |
| ੨. ਵੈਂਗਣੀ |
| ੩. ਨੀਲਾ |
| ੪. ਸਾਵਾ |
| ੫. ਪੀਲਾ |
| ੬. ਸੰਗਤਰੀ |
| ੭. ਲਾਲ |
| ਅਡਿਠ ਲਾਲ ਰੋਸ਼ਨੀ |
| ਬੇਤਾਰ ਲਹਿਰਾਂ (Wireless) ਲੰਮੀਆਂ ਪਰ ਘੱਟ ਵੇਧਕ (ਨੇਜ਼ੇ ਵਾਂਙ ਯਾ ਕਈ ਮੀਲ ਲੰਮੀਆਂ) |

ਇਸ ਨਕਸ਼ੇ ਤੋਂ ਸਪਸ਼ਟ ਹੈ। ਜੁ ਰੋਸ਼ਨੀ ਤੇ ਬਿਜਲੀ ਵਾਸਤਵ ਵਿੱਚ ਇੱਕ ਹਨ। ਜੇ ਫ਼ਰਕ ਹੈ ਤਾਂ ਰਤਾ ਕੁ ਟੋਰ ਵਿੱਚ ਹੈ—ਇਤਨਾ ਜਿਤਨਾ ਕਿ ਵਾਵ੍ਰੋਲੇ ਤੇ ਹਵਾ ਦੇ ਬੁੱਲੇ ਦਾ ਫ਼ਰਕ ਹੁੰਦਾ ਹੈ। ਬਿਜਲੀ ਤੇ ਚੁੰਬਕ-ਰਸ ਵੀ ਆਪਸ ਵਿੱਚ ਇੱਕ ਹਨ, ਕਿਉਂਕਿ ਜਦ ਬਿਜਲੀ ਦੇ ਆਲੇ ਨੂੰ ਭਵਾਈਏ ਤਾਂ ਚੁੰਬਕ-ਰਸ (Magnetism) ਇੰਞ ਨਿਕਲਦਾ ਹੈ ਮਾਨੋ ਬਿਜਲੀ ਦਾ ਪ੍ਰਛਾਵਾਂ ਪੈ ਰਿਹਾ ਹੈ। ਇਸ ਕਰਕੇ ਸਾਰੀਆਂ ਸ਼ਕਤੀਆਂ ਆਪਸ ਵਿੱਚ ਇੱਕ ਹਨ, ਜੇ ਫ਼ਰਕ ਹੈ ਤਾਂ ਲਹਿਰਾਂ ਦੀ ਤੀਖਣਤਾ, ਤੇਜ਼ੀ ਯਾ ਤਾਕਤ ਵਿੱਚ ਹੈ ਜੀਕਣ ਹਵਾ ਹੌਲੀ ਹੋਵੇ ਤਾਂ ਮਾਨੋ ਹੈ ਹੀ ਨਹੀਂ, ਪਰ ਜਦ ਟੁਰਦੀ ਹੈ ਤਾਂ ਹਵਾ ਨੂੰ ਅਸੀਂ 'ਬੁੱਲਾ' ਆਖਦੇ ਹਾਂ, ਜੇ ਹੋਰ ਤੇਜ਼ ਹੋਵੇ ਤਾਂ 'ਹਨੇਰੀ', ਜੇ ਤੇਜ਼ੀ ਦੇ ਨਾਲ ਹਵਾ ਵਿੱਚ ਚੱਕਰ ਵੀ ਹੋਵੇ ਤਾਂ ਉਸ ਨੂੰ ਅਸੀਂ 'ਵਾਵਰੋਲਾ' ਆਖਦੇ ਹਾਂ, ਜੇ ਵਾਵਰੋਲਾ ਰਤਾ ਕੁ ਤੇਜ਼ ਹੋਵੇ ਤਾਂ 'ਅੱਗ-ਬਗੋਲਾ' ਅਖਵਾਉਂਦਾ ਹੈ। ਇਸੇ ਤਰ੍ਹਾਂ ਸਾਰੀਆਂ ਸ਼ਕਤੀਆਂ ਇੱਕ ਹਨ; ਤੇ ਇਨ੍ਹਾਂ ਦਾ ਮੁੱਢ ਇੱਕ ਜਾਪਦਾ ਹੈ। ਫ਼ਰਕ ਹੈ ਤਾਂ ਇਨ੍ਹਾਂ ਦੀ ਪ੍ਰਬਲਤਾ ਯਾ ਥਰਕੰਬਣੀ ਵਿੱਚ।

ਇਤਨਾ ਹੀ ਨਹੀਂ, ਅੱਜ ਕੱਲ ਦੇ ਸਾਇੰਸਦਾਨ ਇਸ ਨਤੀਜੇ ਤੇ ਅੱਪੜੇ ਹਨ ਜੁ ਪੱਥਰ ਆਦਿ ਚੀਜ਼ਾਂ ('ਮਾਦਾ' = Matter)[1] ਵੀ ਬਿਜਲੀ ਦਾ ਹੀ ਰੂਪ ਹਨ, ਜੇ ਫ਼ਰਕ

[1]1. "According to Prof Einstein, who received a Nobel Prize in 1921, mass & energy are equivalent to one another : we can destroy mass & create

(ਬਾਕੀ ਫੁਟ ਨੋਟ ਦੇਖੋ ਅਗਲੇ ਪੰਨੇ ਤੇ)

ਹੈ ਤਾਂ ਇਤਨਾ ਜੁ ਇੱਥੇ ਆਕੇ ਬਿਜਲੀ ਮਾਨੋ ਜਮ ਗਈ ਹੈ, ਤੇ ਉਂਞ ਸਾਵਧਾਨ ਸੀ। ਸਿਆਣੇ ਆਖਦੇ ਹਨ ਜੁ ਰੇਤ ਦੇ ਇੱਕ ਦਾਣੇ ਵਿਚ ਇਤਨੀ ਬਿਜਲੀ ਹੈ ਜੁ ਇਹ ਸਾਰੀ ਦੁਨੀਆਂ ਦੀਆਂ ਰੇਲਾਂ ਤੇ ਮਸ਼ੀਨਾਂ ਚਲਾ ਸਕਦੀ ਹੈ, ਮਾਨੋ ਰੇਤ ਦਾ ਕਿਣਕਾ ਕ੍ਰੋੜਾਂ ਮਣਾਂ ਕੋਲੇ ਦੇ ਬਰਾਬਰ ਹੈ। ਤਾਂ ਪਤਾ ਲੱਗਾ ਜੁ 'ਮਾਦਾ' ਵੀ ਸ਼ਕਤੀ ਦਾ ਹੀ ਰੂਪ ਹੈ; ਕਿਸੇ ਕਾਰਨ ਕਰਕੇ ਇਸ ਦੀ ਬਿਜਲੀ ਸੁੰਗੜਕੇ ਬਹਿ ਗਈ ਹੈ, ਜਿਸ ਤਰ੍ਹਾਂ ਕਛੂਕੁੰਮੀ ਆਪਣੀਆਂ ਬਾਹ੍ਹਾਂ ਅੰਦਰ ਕਰਕੇ ਬਹਿ ਜਾਂਦੀ ਹੈ। ਰੇਡੀਅਮ (Radium) ਧਾਂਤ, ਜੋ ਸਾਡੀਆਂ ਘੜੀਆਂ ਉੱਪਰ ਲੱਗੀ ਹੋਈ ਹੈ, ਟੁੱਟ ਟੁੱਟਕੇ ਸ਼ਕਤੀ ਦੇ ਰਹੀ ਹੈ। ਪਰ ਕੀ ਅਸੀਂ ਆਪ ਧਾਤਾਂ ਨੂੰ ਤੋੜਕੇ ਬਣਾ ਲਵਾਂਗੇ ? ਇਹ ਦੱਸਣਾ ਔਖਾ ਹੈ, ਕਿਉਂਕਿ ਵਾਹਿਗੁਰੂ ਸਾਨੂੰ ਉਹ ਚੀਜ਼ ਦੇਂਦਾ ਹੈ ਜੋ ਅਸੀਂ ਸਾਂਭ ਸਕੀਏ। ਅਸੀਂ ਅਗਲੀਆਂ ਤਾਕਤਾਂ ਤੇਲ, ਕੋਲਾ ਭਾਫ, ਬਿਜਲੀ ਨੂੰ ਹੀ ਨਹੀਂ ਅਜੇ ਸਾਂਭ ਸਕਦੇ, ਤੇ ਇਕ ਦੂਜੇ ਨੂੰ ਇਨ੍ਹਾਂ ਖੰਡਿਆਂ ਨਾਲ ਮਾਰ ਰਹੇ ਹਾਂ। ਪਰ ਇਕ ਕਿਣਕੇ ਵਿਚ ਜੋ ਸ਼ਕਤੀ ਹੈ ਉਹ ਇਤਨੀ ਡਾਢੀ ਹੈ ਕਿ ਸਾਰਾ ਭਾਰਤ-ਵਰਸ਼ ਉਲਟਾ ਸਕਦੀ ਹੈ, ਸਾਰਾ ਸਮੁੰਦਰ ਸੁਕਾ ਸਕਦੀ ਹੈ, ਸਾਰੀ ਪ੍ਰਥਵੀ ਹਿਲਾ ਸਕਦੀ ਹੈ। ਫਿਰ ਇਹ ਕੀਕਣ ਹੋ ਸਕਦਾ ਹੈ ਜੁ ਸਾਨੂੰ ਹੁਣ ਹੀ ਇਹ ਤਾਕਤ ਲੱਭ ਜਾਵੇ ਜਦ ਕਿ ਅਸੀਂ ਇਸ ਨੂੰ ਸਾਂਭਣ ਦੇ ਸਮਰਥ ਨਹੀਂ ? ਬੱਚੇ ਦੇ ਹੱਥ ਵਿਚ ਜੇ ਸ਼ੀਸ਼ਾ ਦੇਈਏ ਤਾਂ ਤੋੜ ਛੱਡੇਗਾ; ਵੱਡਾ ਹੋ ਕੇ ਉਹ ਸ਼ੀਸ਼ੇ ਨੂੰ ਸਾਂਭ ਸਕਦਾ ਹੈ। ਇਸੇ ਤਰ੍ਹਾਂ ਜਦ ਅਸੀਂ ਅਕਲੋਂ ਯਾ ਭਲਮਨਸਈ ਵੱਲੋਂ ਵੱਡੇ ਹੋ ਜਾਵਾਂਗੇ, ਤੇ ਮੁੰਡਿਆਂ ਯਾ ਗਲੀ ਦੇ ਕੁੱਤਿਆਂ ਵਾਂਙ ਲੜਨਾ ਛੱਡ ਦੇਵਾਂਗੇ ਤਾਂ ਸਮਾਂ ਆਵੇਗਾ ਜੁ ਇਹ ਗੁਪਤ ਸ਼ਕਤੀ ਵੀ ਸਾਨੂੰ ਲੱਭ ਜਾਵੇਗੀ। ਇਸ ਤੋਂ ਪਹਿਲੋਂ ਇਸ ਦੀ ਪ੍ਰਾਪਤੀ ਦੀ ਆਸ ਰੱਖਣੀ ਫ਼ਜ਼ੂਲ ਹੈ। ਪਰ ਭਾਵੇਂ ਅਸੀਂ ਸਾਂਭ ਸਕੀਏ ਯਾ ਨਾ, ਇਹ ਤਾਕਤ ਹੈ ਜ਼ਰੂਰ। ਇਹ ਤਾਕਤ ਬਿਜਲੀ, ਰੋਸ਼ਨੀ ਤੇ ਹੋਰ ਸਭ ਸ਼ਕਤੀਆਂ ਤੋਂ ਅਤੀ ਸੂਖਮ, ਅਤੀ ਪ੍ਰਬਲ, ਅਤੀ-ਸੁਤੰਤਰ ਹੈ। ਇਹ ਮੁਢਲੀ ਤਾਕਤ ਕੀ ਹੈ ? ਇਹ 'ਪਰਮਤੱਤ' ਕੀ ਹੈ ? ਇਹੋ ਤਾਂ 'ਨਾਮ-ਤੱਤ' ਹੈ, ਇਹੋ ਤਾਂ ਸੰਸਾਰ ਦਾ ਮੁੱਢ ਹੈ। ਨਹੀਂ ਨਹੀਂ, ਇਹ ਸੰਸਾਰ ਦਾ ਆਦ, ਅੰਤ ਤੇ ਮੱਧ ਹੈ। ਯਥਾ ਸ੍ਰੀ ਗੁਰੂ ਵਾਕ:—

(੧) ਆਦਿ ਅੰਤਿ ਮਧਿ ਪ੍ਰਭੁ ਸੋਈ।
ਆਪੇ ਕਰਤਾ ਕਰੇ ਸੁ ਹੋਈ। (ਮਾਰੂ ਮ: ੫)

(੨) ਆਦਿ ਅੰਤਿ ਮਧਿ ਪ੍ਰਭੁ ਸੋਈ
ਦੂਜੈ ਲਵੈ ਨ ਲਾਈ ਜੀਉ। (ਮਾਝ ਮ: ੫)

---

(ਪਿਛਲੇ ਸਫੇ ਦੀ ਬਾਕੀ)

a corresponding amount of enregy"

—Atom : Prof. Andrade D.Sc.

"Electricity is found to possess all the fundamental properties of matter and some in addtion. We find that matter has no properties & no constitution apart from electricity. —Sir O. Lodge,

ਇਹ ਮੁੱਢ ਧ੍ਰੂ ਵਾਂਙ ਅਟੱਲ ਹੈ । ਯਥਾ :—

'ਅਟੱਲ ਭਇਓ ਧ੍ਰੂਅ ਜਾਕੈ ਸਿਮਰਨਿ
ਅਰੁ ਨਿਰਭੈ ਪਦੁ ਪਾਇਆ ।' (ਸੋਰਠਿ ਮ: ੯)

ਜੇ ਇਹ 'ਸੂਤਰ' ਖਿੱਚਿਆ ਜਾਵੇ ਤਾਂ ਬ੍ਰਹਿਮੰਡ ਢੈ ਕੇ ਢਗੀ ਹੋ ਜਾਵੇ, ਜੇ ਇਹ ਤ੍ਰਾਣ ਟਟ ਜਾਵੇ ਤਾਂ ਸਾਡੀ ਪ੍ਰਿਥਵੀ ਉਡਕੇ ਸੂਰਜ ਦੇ ਮੂੰਹ ਵਿਚ ਵਿਚ ਚਲੀ ਜਾਵੇ; ਸੂਰਜ ਮਹਾਂ-ਸੂਰਜ ਦੇ ਮੂੰਹ, ਤੇ ਮਹਾਂ-ਸੂਰਜ ਪਰਲੋ ਦੇ ਵੱਸ, ਤੇ ਪਰਲੋ ਨਿਰੰਕਾਰ ਵਿਚ ! ਇਸ 'ਪਰਮ-ਤੱਤ' ਦਾ 'ਰੂਪ' ਕੀ ਹੈ ? ਗੁਰੂ ਮਹਾਰਾਜ ਦੱਸਦੇ ਹਨ :—

"ਪਰਮ-ਤੰਤ ਮਹਿ ਰੇਖ ਨ ਰੂਪ ।" (ਰਾਮਕਲੀ ਮ: ੫)

ਭਾਵ ਇਸ ਅਵਸਥਾ ੴ ਵਿਚ ਕੋਈ ਅਨੇਕਤਾ, ਭਿੰਨ-ਭੇਦ ਯਾ ਵੱਖਰਾ-ਪਨ ਨਹੀਂ, ਇਹ ਓਹ (੧) ਹੈ ਜੋ ਓ ਦੇ ਪਹੋਲੋਂ ਲਗਦਾ ਹੈ । ਇਸ ਏਕੇ ਵਿਚ ਸਭ ਇਕ ਹਨ । ਹਾਂ ਜੀ ਇਹ ਮੁਢਲੀ-ਸ਼ਕਤੀ ਹੈ ਜਿਸ ਤੋਂ ਸਭ ਜੀਆ-ਜੰਤ, ਸਥਾਵਰ-ਜੰਗਮ ਸ੍ਰਿਸ਼ਟੀ ਬਣੀ ਹੈ । ਮਾਦਾ ਕੀ ਹੈ ? ਮਾਦਾ ਵੀ ਸ਼ਕਤੀ ਹੈ, ਪਰ ਇਸ ਦੀ ਸ਼ਕਤੀ ਜ਼ਰਾ ਜਮ ਗਈ ਹੈ, ਜ਼ਰਾ ਸਿਥਲ ਹੋ ਗਈ ਹੈ Spirit condensed । ਆਦ-ਸ਼ਕਤੀ ਹੀ 'ਨਾਮ' ਹੈ ਤੇ ਇਹੋ ਸੰਸਾਰ ਦਾ ਆਦ ਅੰਤ ਤੇ ਮੁੱਢ ਹੈ । ਨਹੀਂ ਤਾਂ ਸਥੂਲ ਸੰਸਾਰ ਬਿਨ-ਥੰਭਾ ਮਹਾ-ਸੁੰਨ ਵਿਚ ਕੀਕਣ ਠਹਿਰ ਸਕਦਾ ਹੈ । ਪਰ ਸ਼ਕਤੀ ਵਿਚ ਤਾਕਤ ਹੈ, ਬਲ ਹੈ, ਤ੍ਰਾਣ ਹੈ ਜੁ ਸੰਸਾਰ ਨੂੰ ਇੰਵ ਚੁੱਕ ਰੱਖੇ ਜੀਕਣ ਚਮਕ-ਪੱਥਰ ਲੋਹੇ ਨੂੰ ਚੁੱਕਦਾ ਹੈ ਯਾ ਜੀਕਣ ਸੋਮਨਾਥ ਦੇਵਤੇ ਦੀ ਮੂਰਤੀ ਅਦ੍ਰਿਸ਼ਟਾਂ (Magnets) ਨੇ ਚੁੱਕ ਰੱਖੀ ਸੀ । ਹਾਂ ਜੀ, ਇਸ 'ਨਾਮ' ਇਸ ਬਲ ਦੇ ਹੀ ਅਸੀਂ ਪੁਜਾਰੀ ਹਾਂ ਨਾਕਿ ਕਿਸੇ ਜੜ੍ਹ-ਮੂਰਤ ਦੇ । ਯਥਾ:—

"ਏਕ 'ਨਾਮ' ਕੋ ਥੀਉ ਪੂਜਾਰੀ
ਮੋਕਉ ਅਚਰਜੁ ਗੁਰਹਿ ਦਿਖਾਇਓ ।੧।
ਭਇਓ ਪ੍ਰਗਾਸੁ ਸਰਬ ਉਜੀਆਰਾ
ਗੁਰ ਗਿਆਨੁ ਮਨਹਿ ਪ੍ਰਗਟਾਇਓ ।
ਅੰਮ੍ਰਿਤੁ 'ਨਾਮੁ' ਪੀਓ ਮਨ ਤ੍ਰਿਪਤਿਆ
ਅਨਭੈ ਮਨ ਠਹਰਾਇਓ ।" (ਗਉੜੀ ਮ: ੫)

(੪)

ਹੁਣ ਅਸਾਂ ਇਹ ਵੇਖਣਾ ਹੈ ਜੁ ਇਹ ਆਦ-ਸ਼ਕਤੀ ਕੀਕਣ ਵੱਖ ਵੱਖ ਸ਼ਕਲਾਂ ਵਿਚ ਸਾਡੇ ਸਾਹਮਣੇ ਆਉਂਦੀ ਹੈ । ਸਭ ਤੋਂ ਸੂਛ ਤੇ ਤੀਬਰ ਸ਼ਕਲ ਇਸ ਪਰਮ-ਤੱਤ ਦੀ 'ਨਾਮ' ਹੈ । ਇਹੋ ਸਭ ਤੋਂ ਉੱਚੀ ਤੇ ਸੁੱਚੀ ਸ਼ਕਲ ਇਸ ਆਦ-ਸ਼ਕਤੀ ਦੀ ਹੈ । ਹੁਣ ਇਸੇ ਦੀਆਂ ਅੱਗੋਂ ਤਿੰਨ ਸ਼ਾਖਾਂ ਹੋ ਜਾਂਦੀਆਂ ਹਨ । ਯਥਾ:—

ਪਰਮ-ਤੱਤ

**ਨਾਮ**

| ੧ ਚੇਤਨ | ੨ ਮੱਧ | ੩ ਜੜ੍ਹ |
|---|---|---|
| (ਮਨ, ਚਿਤ, ਬੁੱਧ ਤੇ ਅਹੰਕਾਰ) | (ਪੰਜ ਸ਼ਕਤੀਆਂ:— ਬਿਜਲੀ, ਆਕਰਣ ਸੱਤਾ, ਤੇਜ (ਰੌਸ਼ਨੀ), ਆਵਾਜ਼ ਤੇ ਗਰਮੀ | ਮਾਦਾ ਚੀਜ਼ਾਂ, ਪੱਥਰ ਆਦਿ ਧਾਤਾਂ |

ਇਹ ਤਿੰਨ ਸ਼ਾਖਾਂ ਇਕੋ "ਨਾਮ' ਦੀਆਂ ਹਨ, ਪਰ ਇਨ੍ਹਾਂ ਦੀ ਤੇਜ਼ੀ ਯਾ ਤੀਬਰਤਾ ਵਿਚ ਫ਼ਰਕ ਹੈ। ਸਾਨੂੰ ਪਤਾ ਹੀ ਹੈ ਜੁ ਵਡੇ ਬਾਗਾਂ ਵਿਚ ਪਉੜੀਆਂ ਹੁੰਦੀਆਂ ਹਨ ਜਿਹਾ ਕਿ ਸ਼ਾਲਾਮਾਰ ਬਾਗ ਯਾ ਨਿਸ਼ਾਤ ਬਾਗ ਕਸ਼ਮੀਰ ਵਿਚ। ਪਾਣੀ ਇਕ ਪਉੜੀ ਤੋਂ ਉਤਰ ਕੇ ਦੂਜੀ ਪਉੜੀ ਪਰ ਡਿਗਦਾ ਹੈ, ਫਿਰ ਤੀਜੀ, ਚੌਥੀ, ਹੌਲੀ ਹੌਲੀ ਥੱਲੇ ਉਤਰਦਾ ਉਤਰਦਾ ਡਲ-ਝੀਲ ਵਿਚ ਜਾ ਪੈਂਦਾ ਹੈ। ਇਸੇ ਤਰ੍ਹਾਂ ਨਾਮ ਵੀ ਉਚਾ ਹੈ ਜਿਥੋਂ ਇਹ ਹੌਲੀ ਹੌਲੀ ਪਉੜੀਆਂ ਦੁਆਰਾ ਹੇਠਾਂ ਉਤਰਦਾ ਹੈ। ਨਾਮ ਦੇ ਇਸ ਤਰ੍ਹਾਂ ਹੇਠ ਉਤਰਨ ਨੂੰ ਅਗਲੇ ਪੰਨੇ ਤੇ ਨਕਸ਼ੇ ਦੁਆਰਾ ਦਰਸਾਣ ਦਾ ਯਤਨ ਕੀਤਾ ਜਾਂਦਾ ਹੈ:—

1. ਦੇਖੋ ਸਫ਼ਾ 131



'ਨਾਮ' (PRIMAL FORCE=ਸ਼ਬਦ)
ਚੇਤਨਤਾ (੧)
ਅਹੰਕਾਰ
ਬੁਧੀ
ਚਿਤ
ਮਨ
ਸ਼ਕਤੀ(੨)
(੫)
ਬਿਜਲੀ
(੪)
ਆਕਰਖਣ-ਸੱਤਾ
(੩)
ਰੌਸ਼ਨੀ
(੨)
ਗਰਮੀ
(੧)
ਆਵਾਜ਼
ਮਾਦਾ (੩)
ਬੂਟੇ
ਪੱਥਰ ਆਦਿ
ਸੁੰਨ
(Vacuum)

ਸਭ ਤੋਂ ਨਿਰਮਲ ਤੇ ਉੱਚੀ ਪਉੜੀ ਚੇਤਨਤਾ ਦੀ ਹੈ ਜੋ ਮਨੁੱਖ ਮਾਤਰ ਵਿਚ ਹੈ, ਜਾਨਵਰਾਂ ਵਿਚ ਅਹੰਕਾਰ ਤੇ ਬੁੱਧੀ ਮਲੀਨ ਹਨ, ਪਰ ਚਿਤ ਤੇ ਮਨ ਹਨ। ਹੋਰ ਹੇਠਾਂ ਆ ਕੇ ਤਾਕਤ ਤਾਂ ਹੈ ਪਰ ਤਾਕਤ ਦਾ ਅਨੁਮਾਨ ਨਹੀਂ ਜਿਹਾ ਕਿ ਬਿਜਲੀ ਆਦਿ ਤਾਕਤਾਂ ਵਿਚ, ਹੇਠਾਂ ਅੱਪੜ ਕੇ ਮਾਦਾ ਧਾਤਾਂ ਪੱਥਰ ਆਦ ਹੀ ਰਹਿ ਜਾਣਗੀਆਂ।

ਗੱਲ ਕੀ 'ਨਾਮ' ਕੈਲਾਸ਼ ਤੋਂ ਵੀ ਵੱਡੀ ਤੇ ਉੱਚੀ ਸੁੱਚੀ ਚੋਟੀ ਹੈ। ਇਹ ਮਾਨੋ ਮਾਨਸ੍ਰੋਵਰ ਝੀਲ ਹੈ ਜਿਸ ਤੋਂ ਅਨੇਕ ਪ੍ਰਕਾਰ ਦੀਆਂ ਨਦੀਆਂ ਨਕਲਦੀਆਂ ਹਨ। ਇਹ ਨਦੀਆਂ ਜਿਉਂ ਜਿਉਂ ਹੇਠਾਂ ਆਉਂਦੀਆਂ ਹਨ ਤਿਉਂ ਤਿਉਂ ਇਨ੍ਹਾਂ ਨਾਲ ਮਿਟੀ ਮਿਲਦੀ ਹੈ ਤੇ ਇਹ ਮੈਲੀਆਂ ਹੁੰਦੀਆਂ ਜਾਂਦੀਆਂ ਹਨ। ਜਦ ਪਾਣੀ ਮਾਨਸ੍ਰੋਵਰ ਰੂਪੀ 'ਨਾਮ' ਕੋਲ ਸੀ ਤਾਂ ਸਭ ਤੋਂ ਸੂਛ ਸੀ। ਇਹੋ ਤਾਂ ਚੇਤਨ-ਕੁੰਡ ਹੈ! ਹੋਰ ਹੇਠਾਂ ਉਤਰ ਕੇ ਸ਼ਕਤੀ-ਕੁੰਡ ਆਉਂਦਾ ਹੈ ਤੇ ਧੁਰ ਹੇਠਾਂ ਸਿਥਲ-ਮਾਦਾ-ਕੁੰਡ। ਹਰ ਇਕ ਚੀਜ਼ ਵਿਚ 'ਨਾਮ' ਦਾ ਹੀ ਪ੍ਰਬਲ ਜ਼ੋਰ ਹੈ, 'ਨਾਮ' ਹੀ ਉਨ੍ਹਾਂ ਦਾ ਆਸਰਾ ਪਰਨਾ ਹੈ, 'ਨਾਮ' ਹੀ ਉਨ੍ਹਾਂ ਦੇ ਓਤ-ਪ੍ਰੋਤ ਹੈ। ਪਰ ਫੇਰ ਵੀ ਉਨ੍ਹਾਂ ਦੀਆਂ ਤਾਕਤਾਂ ਵਿਚ ਰਤਾ ਰਤਾ ਫਰਕ ਹੈ, ਜਿਹਾ ਕਿ ਪੁੱਤ੍ਰ ਤਾਂ ਇਕੋ ਮਾਂ ਦੀ ਕੁੱਖ ਤੋਂ ਜੰਮਦੇ ਹਨ ਪਰ ਅੱਗੇ ਜਾ ਕੇ ਰਤਾ ਰਤਾ ਭੇਦ ਹੋ ਜਾਂਦੇ ਹਨ। ਆਓ ਹੁਣ ਜ਼ਰਾ ਸੰਸਾਰ ਦੀ ਬਣਤਰ ਤੇ ਸਮੁੱਚੀ ਨਜ਼ਰ ਮਾਰੀਏ।

(੫)

ਤੁਸੀਂ ਪੁੱਛੋਗੇ ਜੁ ਇਕ 'ਨਾਮ-ਤੱਤ' ਕੀਕਣ ਭਿੰਨ ਭਿੰਨ ਬਣ ਗਿਆ? ਉੱਤਰ ਹੈ ਜੁ ਵੇਖੋ ਜ਼ਮੀਨ ਤਾਂ ਉਹੋ ਹੈ, ਮਿੱਟੀ ਤਾਂ ਉਹੋ ਹੈ, ਪਰ ਮਿੱਟੀ ਦੀ ਬਣੀ ਹੋਈ ਕੁੱਲੀ ਇੱਟਾਂ ਵਾਲੇ ਮਕਾਨ ਤੋਂ ਕਿਹੀ ਭਿੰਨ ਭਾਸਦੀ ਹੈ। ਇੱਟਾਂ ਮਿੱਟੀ ਕੋਲੋਂ ਭਿੰਨ ਨਹੀਂ, ਪਰ ਅਸਾਂ ਉਸ ਨੂੰ ਸੱਚੇ ਵਿਚ ਪਾ ਕੇ ਤੇ ਪਕਾ ਕੇ ਭਿੰਨ ਕਰ ਲਿਆ ਹੈ। ਸੋ ਇਸੇ ਤਰ੍ਹਾਂ ਮੁਢਲਾ 'ਨਾਮ' ਤਾਂ ਇੱਕ ਹੈ, ਪਰ ਇਸ ਵਿਚੋਂ ਅਨੇਕ ਪ੍ਰਕਾਰ ਦੀਆਂ ਇੱਟਾਂ ਬਣ ਗਈਆਂ ਹਨ– ਕੋਈ ਚੌਗੁੱਠੀਆਂ, ਕੋਈ ਅੱਠ ਗੁੱਠੀਆਂ, ਕੋਈ ਤ੍ਰੈ-ਕੋਣ, ਕੋਈ ਗੋਲ ਇਤਿਆਦਿ। ਇਸ ਤਰ੍ਹਾਂ ਅੱਗੋਂ ਮਕਾਨਾਂ ਦੀ ਬਣਤਰ ਵੀ ਭਿੰਨ ਭਿੰਨ ਹੋ ਗਈ ਹੈ। ਪਰ ਜੇ ਇਸ ਉਦਾਹਰਨ ਤੋਂ ਚੰਗੀ ਤਰ੍ਹਾਂ ਨਾ ਜਾਪੇ ਤਾਂ ਆਓ ਇਕ ਦੂਜੀ ਮਸਾਲ ਲਈਏ। ਵੇਖੋ, ਸਾਡੇ ਸਿਰ ਉਪਰ ਕੇਸ ਹੁੰਦੇ ਹਨ ਤੇ ਅਨੇਕਾਂ, ਹਜ਼ਾਰਾਂ ਵਾਲਾਂ ਵਿਚ ਖਿੰਡੇ ਹੁੰਦੇ ਹਨ। ਵਾਲ ਕਹੇ ਪਤਲੇ ਤੇ ਸੂਖਮ ਹੁੰਦੇ ਹਨ। ਬਸ ਇਹੋ ਮਾਨੋਂ ਸੂਖਮ-'ਨਾਮ' ਦੀ ਹਾਲਤ ਹੈ। ਜੇ ਫਰਕ ਹੈ ਤਾਂ ਇਤਨਾ ਜੁ 'ਨਾਮ' ਸਦਾ ਸਦਾ ਥਰਕੰਬੇ (Vibrations= ਸ਼ਬਦ) ਵਿਚ ਹੈ, ਤੇ ਵਾਲ ਅਪਣੀ ਥਾਂ ਟਿਕ ਕੇ ਬੈਠੇ ਹਨ, ਪਰ ਸੂਖਮਤਾ ਵਿਚ ਦੋਵੇਂ ਇੱਕੋ ਹਨ। ਹੁਣ ਵਾਲਾਂ ਤੋਂ ਮੇਢੀਆਂ ਗੁੰਦੇ, ਤੇ ਸੋਚੋ ਕੀਕਣ ਗੁੰਦੀ ਦੀਆਂ ਹਨ? ਕੁਝ ਵਾਲ ਇਧਰੋਂ ਲੈ ਕੇ ਕੁਝ ਵਾਲ ਉਧਰੋਂ ਲੈ ਕੇ ਫਿਰ ਉਨ੍ਹਾਂ ਨੂੰ ਵਲਿਸ ਦੇ ਕੇ ਗੁੰਦੀਦੀ ਹੈ। ਹੁਣ ਮੇਢੀਆਂ ਮੋਟੀਆਂ ਵੀ ਹੁੰਦੀਆਂ ਹਨ, ਪਤਲੀਆਂ ਵੀ। ਸੋ ਇਸੇ ਤਰ੍ਹਾਂ ਸਭ ਤੋਂ ਬਰੀਕ ਮੇਢੀਆਂ ਚੇਤਨ ਗੋਂਦ ਵਾਲੀਆਂ ਹਨ; ਉਸ ਤੋਂ ਠੁੱਲੀਆਂ ਸ਼ਕਤੀ ਵਾਲੀਆਂ ਤੇ ਬਹੁ

ਮੋਟੀਆਂ ਜਟਕੀ ਮੋਢੀਆਂ ਹਨ-'ਮਾਦੇ' (Matter) ਦੀਆਂ। ਯਾ ਹੋਰ ਮਸਾਲ ਲਓ ਰੱਸਾ ਵਟਣ ਵਾਲੀ। ਰੱਸਾ ਕੀਕਣ ਬਣਦਾ ਹੈ ? ਪਹਿਲੋਂ ਸੂਤ ਦੇ ਧਾਗੇ ਲੈਕੇ ਵੱਟੀਦਾ ਹੈ, ਫਿਰ ਵੱਟੇ ਹੋਏ ਸੂਤਰਾਂ ਨੂੰ ਵਲਿਸ ਦਕੇ ਤੰਦੀ ਬਣਦੀ ਹੈ, ਤੰਦੀ ਤੋਂ ਰੱਸੀ, ਰੱਸੀਆਂ ਨੂੰ ਵਲਿਸ ਦੇਣ ਨਾਲ ਰੱਸਾ। ਹੁਣ ਜੇ ਸੂਤਰ ਨਾਮ-ਤੱਤ ਹੈ, ਤਾਂ ਤੰਦੀ ਚੇਤਨ ਸੱਤਾ ਹੈ; ਰੱਸੀ ਸ਼ਕਤੀ-ਰੂਪ ਹੈ, ਤੇ ਰੱਸਾ ਮਾਦਾ ਰੂਪ।

ਪਰ ਜ਼ਰਾ ਹੋਰ ਡੂੰਘੀ ਵਿਚਾਰ ਕਰੋ; ਸੂਤਰ ਅਣਵਟਿਆ ਸੂਤਰ, ਕੀਕਣ ਬਣਦਾ ਹੈ? ਉੱਤਰ ਹੈ ਜੁ ਆਤਸ਼ੀ ਸ਼ੀਸ਼ੇ ਹੇਠ ਵੇਖੀਏ ਤਾਂ ਪਤਾ ਲਗੇਗਾ ਜੁ ਨਿਕੀ ਜਿਹੀ ਸੂਤ ਦੀ ਤੰਦ ਵਿਚ ਹਜ਼ਾਰਾਂ ਹੀ ਰੂੰ ਦੀਆਂ ਤਾਰਾਂ ਹਨ। ਬੱਸ, ਜੀਕਣ ਇਕ ਸੂਤਰ ਵਿਚ ਹਜ਼ਾਰਾਂ ਤਾਰਾਂ ਹਨ ਤੀਕਣ ਹੀ 'ਨਾਮ' ਵਿਚ ਕ੍ਰੋੜਾਂ ਹੀ ਵਾਵਰੋਲੇ (Vortex) ਹਨ, ਜੋ ਭਾਵੇਂ ਅੱਖਾਂ ਤੋਂ ਓਹਲੇ ਹਨ, ਜੋ ਭਾਵੇਂ ਦੀਰਘ ਤੋਂ ਦੀਰਘ ਖੁਰਦਬੀਨਾਂ ਤੋਂ ਵੀ ਪਰੇ ਹਨ ਪਰ ਫਿਰ ਵੀ ਇਸ ਮੁਢਲੇ-ਤੱਤ ਵਿਚ ਥਰਕੰਬਾ (Vibration) ਜ਼ਰੂਰ ਹੈ। ਇਸੇ ਕਰਕੇ 'ਨਾਮ' ਨੂੰ 'ਸ਼ਬਦ' ਭਾਵ 'ਥਰਕੰਬਾ' (Vibration) ਵੀ ਆਖਦੇ ਹਨ। ਇਹ ਥਰ-ਕੰਬਾ ਪੌਣ ਦਾ ਨਹੀਂ, ਪੌਣ ਤੋਂ ਉਤੇ ਕਿਸੇ ਅਤੀ ਸੂਖਮ ਹੋਂਦ, ਮੁੱਢਲੀ ਹੋਂਦ 'ਨਾਮ' ਦਾ ਹੈ। ਭਗਤ-ਜਨ ਇਸ 'ਸ਼ਬਦ' ਨੂੰ ਅਪਣੇ ਰੋਮ ਰੋਮ ਵਿਚ ਪ੍ਰਤੀਤ ਕਰਦੇ ਹਨ ਜਦ ਉਹ ਪਰਮਾਤਮਾਂ ਨੂੰ ਆਪਣੇ ਅੰਦਰ ਅਨੁਭਵ ਕਰਦੇ ਹਨ। ਇਹੋ 'ਨਾਮ' ਹੀ ਉਹ ਪਰੀਪੂਰਨ ਸਰਬ-ਵਿਆਪਕ ਹੋਂਦ ਹੈ ਜਿਸ ਨੂੰ ਪੱਛਮੀ ਵਿਦਵਾਨ 'ਈਥਰ' (Ether) ਆਖਦੇ ਹਨ, ਯਾ ਜਿਸ ਨੂੰ ਵਿਗਿਆਨਕ 'ਮੁੱਢਲਾ-ਮਾਦਾ' (Protyle) ਆਖਦੇ ਹਨ, ਯਾ ਜਿਸਨੂੰ ਸਾਡੇ ਸਾਖ-ਮਤ ਵਾਲੇ 'ਆਕਾਸ਼' ਯਾ ਸੁੰਨ' ਆਖਦੇ ਹਨ। ਪਰ ਉਹ ਸਾਰੇ ਤਾਂ ਅਖਰੀ ਵਿਚਾਰ ਕਰਦੇ ਹਨ, ਅਨੁਮਾਨ ਲਾਉਂਦੇ ਹਨ ਜੁ ਕੋਈ ਸ਼ੈ 'ਈਥਰ' ਹੋਣੀ ਹੈ, ਪਰ ਭਗਤ-ਜਨ ਇਸ ਨੂੰ ਅਪਣਾ ਤਾਣਾ-ਪੇਟਾ ਸਮਝਦੇ ਹਨ। ਇਹੋ ਤਾਂ ਹੈ, ਹਰ ਕੁਝ ਨਹੀਂ।[1] 'ਨਾਮ' ਅਨੁਭਵੀਂ-ਮੁਢਲਾ-ਤੱਤ ਹੈ, 'ਈਥਰ' ਕਿਆਸੀ-ਸੱਤਾ ਹੈ ਜੋ ਅਨੁਭਵ ਨਹੀਂ, ਸਿਰਫ ਅਕਲ ਤੋੜੀ ਅੱਪੜਦੀ ਹੈ।

(੬)

ਹੁਣ ਅਸਾਂ ਇਹ ਵੇਖਣਾ ਹੈ ਜੁ ਸੰਸਾਰ-ਬਣਤਰ, ਮਾਦਾ-ਬਣਤਰ, ਕੀਕੂੰ ਹੁੰਦੀ ਹੈ ? ਇਹ ਇਕ ਬੜਾ ਡੂੰਘਾ ਪ੍ਰਸ਼ਨ ਹੈ, ਪਰ ਥੋੜੀ ਜਿਹੀ ਵਿਚਾਰ ਲਾਭਦਾਇਕ ਹੋਵੇਗੀ। ਅਸੀਂ ਵੇਖ ਆਏ ਹਾਂ ਜੁ 'ਨਾਮ' ਵਿਚ 'ਏਕਤਾ' ਹੈ ਨਾਲੇ ਸੂਖਮਤਾ; 'ਨਾਮ' ਬਾਰੀਕ ਕਿਣਕਿਆਂ ਵਾਂਗ ਹੈ, ਤੇ ਹੋਰ ਮਾਦਾ ਮੋਟੇ ਮਰੂੰਡੇ ਵਾਂਙ ਹੈ। ਭਲਾ ਵੇਖੋ ਮਰੂੰਡਾ ਕੀਕਣ ਹੌਲੀ ਹੌਲੀ ਬਣਦਾ ਹੈ—ਇਕ ਦਾਣੇ ਤੋਂ ਦੋ ਹੁੰਦੇ ਹਨ, ਦੋ ਤੋਂ ਤਿੰਨ, ਤਿੰਨ ਤੋਂ ਚਾਰ ਇਤਿਆਦਿ।

---

1. Apart from electricity which must be an affair ot the ether, there is no matter" Sir. O, Lodge,

ਇਸ ਜੋੜ ਨੂੰ ਤਾਂ ਅਸੀਂ ਤੱਕਦੇ ਹਾਂ। ਪਰ ਜੋੜਨ ਵਾਲਾ ਮਸਾਲਾ ਕੀ ਹੈ? ਇਹ ਮਸਾਲਾ ਵਾਹਿਗੁਰੂ ਨੇ 'ਉਲਟ-ਪੱਖ' ਬਣਾਇਆ ਹੈ, ਜੀਕਣ ਸੁਖ ਦਾ ਉਲਟ ਦੁਖ ਹੈ, ਰਾਤ ਦਾ ਉਲਟ ਦਿਨ ਹੈ, ਇਤਿਆਦ; ਤੇ ਇਨ੍ਹਾਂ ਸਿੱਧੇ ਤੇ ਉਲਟੇ-ਪੱਖਾਂ ਦੀ 'ਖਿੱਚ' ਉਹ ਮਸਾਲਾ ਹੈ ਜੋ ਇਨ੍ਹਾਂ ਚੀਜ਼ਾਂ ਨੂੰ ਆਪਣੀ ਥਾਂ ਜੋੜ ਰੱਖਦਾ ਹੈ। ਜੀਕਣ ਹਰ ਇਕ ਪ੍ਰਾਣੀ ਦਾ ਪ੍ਰਛਾਵਾਂ ਹੈ, ਤੀਕਣ ਹਰ ਇਕ ਚੀਜ਼ ਦਾ ਵੀ ਉਲਟ-ਪ੍ਰਛਾਵਾਂ ਹੈ।

ਜੇ ਮਾਦਾ 'ਜਮਾ' (+) ਹੈ ਤਾਂ ਪ੍ਰਛਾਵਾਂ (—) ਹੈ। ਇਸ ਕਰਕੇ ਪੱਛਮੀ ਵਿੱਦਵਾਨ ਉਸ ਜਮਾਂ ਨੂੰ ('ਪ੍ਰੋਟਾਨ- Proton)[1] 'ਦਾਮਨੈਣੂ' ਆਖਦੇ ਹਨ, ਤੇ ਨਫ਼ੀ ਨੂੰ 'ਈਲੈਕਟ੍ਰਾਨ (Electron) ਯਾ ਬਿਜਲੈਣੂ। ਅੰਦਰਲਾ-ਮਾਦਾ ਜੇ ਸੁੱਚਾ ਹੈ, ਤਾਂ ਬਾਹਰਲਾ ਕੁਚਾ ਹੈ, ਮਾਨੋ ਅੰਦਰਲ ਦਾ ਪ੍ਰਛਾਵਾਂ ਹੈ। ਅੰਦਰਲਾ ਸਥਿਤ ਹੈ, ਬਹਾਰਲਾ ਗੇੜਿਆਂ ਵਿਚ, ਪਰ ਉਪਰੋਂ ਸੁਤਤਰ। ਦੋਵੇਂ 'ਨਾਮ' ਦੇ ਹੀ ਰੂਪ ਹਨ। ਹੁਣ ਜੇ ਇਕ ਦਾਮਨੈਣੂ ਲਓ ਤਾਂ ਇਸ ਦਾ ਪ੍ਰਛਾਵਾਂ ਬਿਜਲੈਣੂ ਵੀ ਇਕ ਹੈ। ਇਹ 'ਬਿਜਲੈਣੂ' (Electron) ਬੜਾ ਚੰਚਲ ਹੈ, ਇਸ ਦੀ ਚਾਰ-ਚੱਕ ਜਾਗੀਰ ਹੈ, ਸਾਰੇ ਪਾਸੇ ਫਿਰ ਸਕਦਾ ਹੈ। ਇਸ ਬਣਤਰ ਦੇ ਮਾਦੇ ਨੂੰ 'ਹਾਈਡਰੋਜਨ' (Hydrogen) 'ਪਾਣੀ-ਗੈਸ' ਆਖਦੇ ਹਨ, ਕਿਉਂਕਿ ਜਦ ਇਹ ਗੈਸ ਬਣਦਾ ਹੈ ਤਾਂ ਪਾਣੀ ਬਣਦਾ ਹੈ। ਇਹ ਗੈਸ-ਮਾਦਾ ਜਗਤ ਦਾ ਮੁੱਢ ਹੈ, ਮਾਨ ਉਹ ਇੱਟ ਹੈ ਜਿਸ ਨਾਲ ਹੋਰ ਚੀਜ਼ਾਂ ਬਣੀਆਂ ਹਨ। ਪਰ ਭਾਵੇਂ ਇਸ ਦੀ ਬਣਤਰ ਸਾਦਾ ਹੈ ਪਰ ਇਸ ਦਾ ਬਿਜਲੈਣੂ ਸਾਰੇ ਪਾਸੇ ਦੌੜ ਸਕਦਾ ਹੈ। ਇਸੇ ਕਰਕੇ ਜਦ ਇਸ ਗੈਸ ਦਾ 'ਪੀਂਘ-ਰੰਗ' (Spectrum) ਦਣਾਈਏ ਤਾਂ ਉਸ ਵਿਚ ਅਨੇਕ ਪ੍ਰਕਾਰ ਦੀਆਂ ਲਕੀਰਾਂ ਨਜ਼ਰ ਆਉਂਦੀਆਂ ਹਨ। ਕਿਉਂ? ਇਸ ਕਰਕੇ ਜੁ ਹਰ ਇਕ ਲਕੀਰ ਇਸ 'ਬਿਜਲੈਣੂ' ਦੀਆਂ ਭਿੰਨ ਭਿੰਨ ਚਾਲਾਂ ਦੀ ਵਾਚਕ ਹੈ।[2] ਜਦ ਇੱਕ ਦੀ ਜਗਾ ਦੋ ਬਿਜਲੈਣੂ ਹੋ ਜਾਣ ਤਾਂ ਹਰ ਇਕ ਬਿਜਲੈਣੂ ਅੱਧੀ ਮੰਜ਼ਲ ਜਾ ਸਕਦਾ ਹੈ, ਫਿਰ ਜਦ ਚਾਰ ਹੋ ਜਾਣ ਤਾਂ ਇਨ੍ਹਾਂ ਨੂੰ ਹੋਰ ਕੈਦ ਹੋ ਜਾਂਦੀ ਹੈ। ਇਸ ਚਾਰ-ਅੰਗੀ ਗੈਸ ਦਾ ਨਾਮ 'ਹੇਲੀਅਮ' (Helium) ਹੈ ਜੋ ਸੂਰਜ ਵਿੱਚ ਹੁੰਦੀ ਹੈ। ਇਹ ਇਤਨੀ ਕੋਰੀ (Inert) ਗੈਸ ਹੈ ਜੁ ਹੋਰਾਂ ਨਾਲ ਰਲਕੇ ਵੀ ਨਹੀਂ ਬਹਿੰਦੀ। ਪਰ ਹੁਣ ਇਕ ਘਰ ਹੋਰ ਅਗਾਹਾਂ ਟੁਰੋ ਤੇ ਪੰਜ ਅੰਗੇ ਬਿਜਲੈਣੂ ਨੂੰ ਲਓ। ਇਸਦੀ ਸ਼ਕਲ ਰੱਬ ਨੇ ਫਿਰ ਮੁਢਲੀ ਗੈਸ ਵਰਗੀ ਬਣਾਈ ਹੈ। ਇਸਦੇ ਚਾਰ ਬਿਜਲੈਣੂ ਤਾਂ ਕੈਦ ਹਨ, ਪਰ ਪੰਜਵਾਂ ਸੁਤੰਤਰ ਹੈ। ਉਸ ਦੇ ਫਿਰਨ ਲਈ ਸਾਰਾ ਗੋਲ ਚੱਕਰ ਹੈ, ਇਸ ਕਰਕੇ ਇਹ ਨਵੀਂ ਚੀਜ਼ ਬੜੀ ਮਿਲਾਪੜੀ (Active) ਹੈ, ਜੋ ਹੇਲੀਅਮ ਦੇ ਕੋਰੇਪਨ ਤੋਂ ਉਲਟ ਗੱਲ ਹੈ। ਇਸ ਤਰ੍ਹਾਂ ਹੌਲੀ ਹੌਲੀ ਨਿੱਕੇ ਸੂਖਮ ਨਾਮ ਤੋਂ ਇਕ ਇਕ ਇੱਟ ਲਾਕ ਭਿਨ ਭਿੰਨ ਧਾਤਾਂ (Elements) ਬਣੀਆਂ

---

1. ਬਿਜਲੀ = ਦਾਮਨੀ। ਬਿਜਲੈਣੂ = Electron, ਦਾਮਨੈਣੂ = Proton।

2. "If it were not for these alternative orbits a simple element like hydrogen could not give a complicated spectrum".

Sir. O. Lodge.

ਹਨ ਜੋ ਲਗ ਭਗ ਸੌ ਹਨ। ਇਨ੍ਹਾਂ ਧਾਤਾਂ ਨੂੰ ਸਾਨੂੰ ਵੱਡੀਆਂ ਛਟੀਆਂ ਇੱਟਾਂ ਸਮਝਣਾ ਚਾਹੀਦਾ ਹੈ। ਪਰ ਇੱਟਾਂ ਵਿਚ ਮਿਲਣੇ ਦੀ ਸ਼ਕਤੀ ਨਹੀਂ ਹੁੰਦੀ ਇਸ ਕਰਕੇ ਅਸੀਂ ਇਨ੍ਹਾਂ ਧਾਤਾਂ ਨੂੰ ਮਨੁੱਖ ਆਖਾਂਗੇ, ਤੇ ਉਨ੍ਹਾ ਦੇ ਇਕੱਠ ਨੂੰ ਫ਼ੌਜ ਯਾ ਰਿਸਾਲਾ। ਹੁਣ ਕਈ ਆਦਮੀ-ਰੂਪੀ ਧਾਤਾਂ ਮਿਲਾਪੜੀਆਂ ਹਨ ਕਈ ਕੌੜੀਆਂ—Chemically active & inert elements। ਵੇਖੋ ਪਹਿਲੀ ਭਿੰਨਤਾ (Differentiation) ਤਾਂ ਸਿੱਧੀ ਤੇ ਪੁੱਠੀ (o-) ਬਿਜਲੀ ਯਾ ਸ਼ਕਤੀ ਦੀ ਸੀ। ਹੁਣ ਦੂਜੀ ਭਿੰਨਤਾ ਵੱਖੋ ਵੱਖ ਅੰਗਾਂ ਦੀ ਹੈ ਜਿਸ ਤੋਂ ਧਾਤਾਂ ਦੀਆਂ ਖਸਲਤਾਂ ਭਿੰਨ ਭਿੰਨ ਹਨ। ਇਨ੍ਹਾਂ ਭਿੰਨ ਭਿੰਨ ਧਾਤਾਂ ਦੇ ਮੇਲ ਨਾਲ ਭਿੰਨ ਭਿੰਨ ਦੁਆਈਆਂ ਯਾ ਚੀਜ਼ਾਂ ਬਣਦੀਆਂ ਹਨ, ਜਿਹਾ ਕਿ 'ਹੈਡਰੋਜਨ' (H) ਤੇ 'ਆਕਸੀਜਨ' (O) ਨਾਲ ਪਾਣੀ, ਕੋਲ (C ਤੇ ਆਕਸੀਜਨ ਨਾਲ 'ਗੰਦੀ ਗੈਸ ($CO_2$), ਤੇ ਇਸ ਆਕਸੀਜਨ ਗੈਸ ਦਾ ਖਾਜ਼ਾਨਾ ਸਾਡੀ ਹਵਾ ਹੈ ਜ ਅਸੀਂ ਸਾਹ ਦੁਆਰਾ ਅੰਦਰ ਖੜਦੇ ਹਾਂ ਤੇ ਫਿਰ ਗੰਦੀ ਕਰਕ ਬਾਹਰ ਕੱਢਦੇ ਹਾਂ। [1]ਰਸਾਇਣ-ਵਿੱਦਿਆ (Chemistry) ਇਨ੍ਹਾਂ ਮੋਟੀਆਂ ਇੱਟਾਂ ਨੂੰ ਜੋੜਦੀ ਹੈ ਤੇ ਸ਼ਕਤੀ ਵਿੱਦਿਆ (Physics) ਸੂਖਮ ਤਾਕਤਾਂ ਦੀ ਵਿਚਾਰ ਕਰਦੀ ਹੈ। ਪਰ ਕੀ, ਭਿੰਨ ਵਿੱਦਿਆਂ ਭਿੰਨ ਭਿੰਨ ਕਿਸਮਾਂ ਦੀਆਂ ਜਗਤ ਇੱਟਾਂ ਦਾ ਵੀਚਾਰ ਕਰਦੀ ਹੈ। ਮੁੱਢ ਤਾਂ 'ਨਾਮ' ਰੂਪੀ ਪਰਮ ਤੱਤ ਹੈ, ਅੱਗੋ ਚੇਤਨਤਾ ਰੂਪੀ ਪਡ ਹੈ। ਇਸ ਨਾਲ ਸ਼ਕਤੀ ਦੀਆਂ ਪੰਜ ਮੋਟੀਆਂ ਸ਼ਾਖਾਂ ਹਨ। ਫਿਰ ਅਨੇਕਾਂ ਪ੍ਰਕਾਰ ਦੀਆਂ ਵਿੱਦਿਆ ਮਾਨ ਇਸ ਆਦ-ਬ੍ਰਿਖ ਦੇ ਪੱਤਰ ਤੇ ਫਲ ਫੁੱਲ ਹਨ ਜੋ ਸਿਆਣੇ ਮੁੱਢ ਨੂੰ ਫੜਦੇ ਹਨ ਉਨ੍ਹਾਂ ਨੂੰ ਸਭ ਸੰਸਾਰ, ਖੰਡ ਬ੍ਰਹਿਮੰਡ ਦੀ ਸੋਝੀ ਹੋ ਜਾਂਦੀ ਹੈ। ਜੋ ਪੱਤਰ ਨੂੰ ਹੀ ਫੜਦੇ ਹਨ ਉਹ ਭਾਵੇਂ ਪੱਤਰ ਨੂੰ ਤਾਂ ਚੰਗੀ ਤਰ੍ਹਾਂ ਸਮਝਦੇ ਹਨ, ਪਰ ਉਹ ਖੂਹ ਦੇ ਡੱਡੂ ਵਾਂਙ ਹਨ ਜੁ ਆਪਣੇ ਖੂਹ ਨੂੰ ਹੀ ਬ੍ਰਹਿਮੰਡ ਸਮਝਦਾ ਹੈ। ਸਾਡੇ 'ਗੁਰੂ' ਉਹ ਹਨ ਜੋ ਸਾਨੂੰ ਮੁੱਢ ਦਾ ਗਿਆਨ ਦੱਸਦੇ ਹਨ। ਹੋਰ ਸਭ ਪਾਂਧੇ ਤਾਂ ਪੇਟ-ਪੂਜਾ ਦੀ ਵੀਚਾਰ ਦੱਸਦੇ ਹਨ, ਪਰ ਗੁਰੂ ਮਹਾਰਾਜ ਪਰਮ-ਤੱਤ ਦਾ ਵੀਚਾਰ ਦੱਸਦੇ ਹੋਏ ਸਾਨੂੰ ਵਾਹਿਗੁਰੂ ਜੀ ਨਾਲ ਇੱਕ ਮਿੱਕ ਕਰਦੇ ਹਨ।

## (੭)

ਅਸਾਂ ਉਪਰ ਵੇਖਿਆ ਹੈ ਜੁ ਨਿੱਕੇ ਕਿਣਕੇ-ਅਣੂ ਤੇ ਪ੍ਰਮਾਣੂ ਵੀ ਉਸੇ ਅਸੂਲ ਤੇ ਬਣੇ ਹਨ ਜਿਸ ਉਪਰ ਬ੍ਰਹਿਮੰਡ ਤੇ ਸ੍ਰਿਸ਼ਟੀ। ਜੀਕਣ ਉਹ ਵੱਡੇ ਤਾਰਿਆਂ ਦੇ ਲੜ-ਲਗ ਤਾਰੇ ਸਨ ਤੀਕਣ ਨਿੱਕੇ ਬਿਜਲੈਣੂ ਹਨ, ਜੀਕਣ ਉਹ ਆਪਣੀ ਮਾਂ ਤੋਂ ਵਾਰੀ ਵਾਰੀ ਜਾਂਦੇ ਹਨ ਤੀਕਣ ਹੀ ਇਹ। ਆਓ ਜ਼ਰਾ ਵਿਚਾਰੀਏ ਜੁ ਬ੍ਰਹਿਮੰਡ ਬਣਦਾ ਕੀਕਣ ਹੈ ਅਸੀਂ ਮੋਟੀ ਗੱਲ ਵੇਖ ਆਏ ਹਾਂ ਪਹਿਲੋਂ ਇੱਕ ਪਰਮਤੱਤ-'ਨਾਮ' ਹੈ।

1. "Chemistry might be defined as the Physics of complicate groups of protos and electrons"

Sir—O. Lodge.

ਉਸ ਤੋਂ ਹੌਲੀ ਹੌਲੀ ਭਿੰਨਤਾ ਤੇ ਅਨੇਕਤਾ ਵਧਦੀ ਹੈ। ਜੇ ਆਦ ਨਿਰੰਕਾਰ ਸੀ ਤਾਂ ਅੰਤ ਆਕਾਰ ਵਾਲਾ ਬਣ ਜਾਂਦਾ ਹੈ। ਜੇ ਆਦਿ ਸੂਖਮ ਸੀ ਤਾਂ ਅੰਤ ਜੜ੍ਹ ਤੇ ਅੱਖੀਂ-ਡਿੱਠਾ। ਅਸੀਂ ਅੱਗੇ ਦੱਸਦੇ ਹਾਂ ਜੁ ਕੀਕਣ ਨਿਰੰਕਾਰ ਤੋਂ ਆਕਾਰ ਬਣਦਾ ਹੈ :—

ਜਦ ਆਦ-ਧਾਤੂ (protvii) ਇਕੱਲੀ ਸੀ ਤਾਂ ਵਾਯੂ ਵਾਂਙ ਪਤਲੀ ਅਣਡਿੱਠ ਸੀ ਅਤੇ ਬਿਲਕੁਲ ਪਤਲੀ ਤੇ ਠੰਡੀ ਸੀ। ਪਰ ਇਸ 'ਨਾਮ'—ਸੱਤਾ ਹੋਣ ਕਰਕੇ ਇਹ ਵਾਯੂ ਆਪਣੇ ਦਿਲ ਦੇ ਇਰਦ ਗਿਰਦ ਚੱਕਰ ਖਾਂਦੀ ਹੈ। ਹੁਣ ਜਿਉਂ ਜਿਉਂ ਕੋਈ ਚੀਜ਼ ਆਪਣੇ ਇਰਦ ਗਿਰਦ ਭਵਾਟੀਆਂ ਖਾਵੇ ਤਿਉਂ ਤਿਉਂ ਇਸ ਦਾ ਢਿੱਡ ਫੈਲਦਾ ਹੈ ਤੇ ਸਿਰ ਪੈਰ ਫੀਨੇ ਹੋ ਜਾਂਦੇ ਹਨ। ਮਾਨੋ ਗੇਂਦ ਗੋਲ ਚੱਕਰ ਨਾਲ ਅੰਡੇ ਵਾਂਙ ਬਣ ਗਈ ਹੈ। ਜਿਉਂ ਜਿਉਂ ਭਵਾਟੀਣਆਂ ਆਉਂਦੀਆਂ ਹਨ ਤਿਉਂ ਤਿਉ ਢਿੱਡ ਲਮਕਦਾ ਜਾਂਦਾ ਹੈ ਤੇ ਸਹਿਜੇ ਸਹਿਜੇ ਇਤਨਾ ਲਮਕ ਜਾਂਦਾ ਹੈ ਕਿ ਦੋਹੀਂ ਪਾਸੀਂ ਦੋ ਬਾਹਵਾਂ ਜਿਹੀਆਂ ਨਿਕਲੀ ਆਉਂਦੀਆਂ ਹਨ। ਇਸ ਸ਼ਕੱਲ ਨੂੰ ਵਿਗਿਆਨਕ ਤੇ ਸਿਆਣੇ (Scientist) 'ਪੇਚ-ਕਸ਼ ਨੈਬੂਲਾ' (Spiral nebula) ਆਖਦੇ ਹਨ, ਕਿਉਂਕਿ ਹੁਣ ਇਸ ਦੀ ਸ਼ਕਲ ਮਾਨੋ ਇੱਕ ਪੇਚ-ਕਸ਼ ਵਾਂਙ ਹੈ ਜੋ ਕਾਰਕ ਨੂੰ ਬੋਤਲ ਵਿੱਚੋਂ ਕੱਢਦਾ ਹੈ ਫਰਕ ਸਿਰਫ ਇਤਨਾ ਹੈ ਜੋ ਪੇਚਕਸ਼ ਫਿਰਾਏ ਬਿਨਾਂ ਫਿਰਦਾ ਨਹੀਂ ਤੇ ਇਹ ਫਿਰਦਾ ਰਹਿੰਦਾ ਹੈ। ਫਿਰਦੇ ਫਿਰਦੇ ਹੋਰ ਕੀ ਹੁੰਦਾ ਹੈ ? ਦੋ ਬਾਹੂਾਂ ਗਿਰ ਜਾਂਦੀਆਂ ਹਨ ਜਿਨ੍ਹਾਂ ਦੇ ਦੋ ਲੜ ਲਗ ਤਾਰੇ (Satellites) ਬਣ ਜਾਂਦੇ ਹਨ। ਫਿਰ ਇਸੇ ਤਰ੍ਹਾਂ ਨਿੱਕੇ ਨਿੱਕੇ ਹੋਰ ਤਾਰ ਨਿਕਲਦੇ ਹਨ। ਇਸ ਤੋਂ ਇਹ ਸਪਸ਼ਟ ਹੀ ਹੈ ਜੁ ਪਰਲੇ ਲੜ-ਲੱਗ ਤਾਰੇ ਅੰਦਰਲਿਆਂ ਕੋਲੋਂ ਵੱਡੇ ਹੋਣਗੇ ਕਿਉਂਕਿ ਵੱਖ ਹੋਣ ਵੇਲੇ ਮਾਂ-ਤਾਰੇ ਦਾ ਪੇਟ ਪਹਿਲੋਂ ਵੱਡਾ ਸੀ, ਹੁਣ ਘਟਦਾ ਘਟਦਾ ਛੋਟਾ ਹੋ ਰਿਹਾ ਹੈ। ਇਸ ਤਰ੍ਹਾਂ ਸੰਸਾਰ ਵਿਚ ਨਿਰੰਕਾਰ-ਮੰਡਲ ਤੋਂ ਅਨੇਕ ਤਾਰੇ ਬਣਦੇ ਹਨ। ਪਹਿਲੋਂ ਤਾਂ ਉਹ ਸੂਰਜ ਵਾਂਗ ਬਲਦੀਆਂ-ਪੌਣਾਂ ਹੁੰਦੇ ਹਨ, ਫਿਰ ਉਨ੍ਹਾਂ ਨਾਲ ਮਾਨੋ ਬਾਹੂਾਂ ਲੱਗ ਜਾਂਦੀਆਂ ਹਨ, ਤੇ ਬਾਹੂਾਂ ਟੁੱਟਕੇ ਹੋਰ ਤਾਰੇ ਬਣ ਜਾਂਦੇ ਹਨ। ਇਸ ਤਰਾਂ ਸੂਰਜ ਤੋਂ ਅਨੇਕ ਤਾਰੇ ਬਣ ਜਾਂਦੇ ਹਨ। ਇਸ ਤਰ੍ਹਾਂ ਸੂਰਜ ਤੋਂ ਅਨੇਕ ਤਾਰੇ ਬਣੇ, ਤੇ ਫਿਰ ਹਰ ਇਕ ਤਾਰੇ ਦੇ ਲੜ-ਲਗ ਤਾਰੇ ਚੰਨ ਆਦਿ ਬਣ ਗਏ। ਜੋ ਬਣਤਰ ਬ੍ਰਹਿਮੰਡ ਦੀ ਹੈ ਉਹ ਹੀ ਅਣੂਆਂ ਤੇ ਪ੍ਰਮਾਣੂਆਂ ਦੀ ਹੈ। ਜੀਕਣ ਬ੍ਰਹਿਮੰਡ ਵਿਚ ਲੜਲਗ ਤਾਰੇ ਹਨ ਤੀਕਣ ਅਣੂਆਂ ਵਿਚ ਬਿਜਲੈਣੂ (Electrons) ਹੁੰਦੇ ਹਨ, ਜੀਕਣ ਬ੍ਰਹਿਮੰਡ ਵਿਚ ਦੋ ਪੱਖ ਹੋ ਜਾਂਦੇ ਹਨ—ਇਕ ਮੁੱਢ ਹੋਰ ਡਾਲ, ਤੀਕਣ ਹੀ ਅਣੂਅ ਦਾ ਦਿਲ ਟੁਟਕੇ ਬਿਜਲੈਣੂ ਬਣਦੇ ਹਨ, ਤੇ ਦੋਵੇਂ ਆਪਣੇ ਆਪ ਨੂੰ ਇੰਞ ਖਿੱਚ ਰਖਦੇ ਹਨ ਜੀਕਣ ਦੋਂ ਧਿਰਾਂ ਕਿਸੇ ਰੱਸੇ ਨੂੰ ਖਿੱਚਣ। ਇਸ ਕ੍ਰਿਆ ਤੇ ਉਦਕ੍ਰਿਆ (Action & reaction) ਨਾਲ ਸਾਰਾ ਸੰਸਾਰ ਬੱਧਾ ਹੋਇਆ ਹੈ। ਇਨ੍ਹਾਂ ਨੂੰ ਹੀ 'ਆਕਰਖ' ਤੇ 'ਉਦਕਰਖ' ਸੱਤਾ ਆਖਦੇ ਹਨ।

ਵੇਖੋ ਇਨ੍ਹਾਂ ਤਾਕਤਾਂ ਨਾਲ ਹੋਰ ਸ਼ਕਤੀਆਂ ਕੀਕਣ ਬਣਦੀਆਂ ਹਨ। ਨਿਰੰਕਾਰ-

ਮੰਡਲ ਵਿਚ ਆਦ-ਸੱਤਾ ਅਰੂਪ ਸੀ। ਇਸ ਵਿਚ ਪੁੱਠ ਸਿੱਧ ਨਹੀਂ ਸੀ, ਸਿਰਫ਼ ਥ੍ਰਾਟ (Vibration) ਸੀ ਜੋ ਇਤਨੀ ਸੂਖਮ ਸੀ ਕਿ ਦੇਖਣ ਸੁਣਨ ਤੋਂ ਬਾਹਰ ਸੀ। ਇਹ ਥ੍ਰਾਟ ਜ਼ਰਾ ਠੁੱਲੀ ਹੋਈ ਤਾਂ ਮਾਦਾ ਠੁੱਲਾ ਹੋ ਕੇ ਆਪਣੇ ਇਰਦ ਗਿਰਦ ਚੱਕਰ ਲਾਉਣ ਲਗ ਪਿਆ। ਜਿਤਨਾ ਚੱਕਰ ਜ਼ੋਰ ਨਾਲ ਲਿਆਵੇ ਉਤਨਾ ਹੀ ਹੋਰ ਵੱਧ ਚਮਕੇ। ਐਥੋਂ ਤਕ ਕਿ ਇਸਦੀ ਚਮਕ ਸੂਰਜ ਵਰਗੀ ਹੋ ਗਈ। ਚੌਥੇ ਦਰਜ ਤੇ ਅੱਪੜਨ ਪਰ ਘੁੰਮਣ ਘੇਰ ਹੋਰ ਤੀਬਰ ਹੋਇਆ। ਇਸ ਕਰਕੇ ਹੋਰ ਗਰਮੀ ਵਧ ਗਈ¹—ਲੱਖਾਂ ਡਿਗਰੀਆਂ। ਪਰ ਲੜਲਗ ਤਾਰੇ ਬਣਨ ਨਾਲ ਇਸਦਾ ਹੁਜਮ (Mass) ਘਟ ਗਿਆ। ਇਸ ਤਰ੍ਹਾਂ ਤਾਰੇ ਪੇਟ ਤਾਂ ਘਟਾਉਂਦੇ ਜਾਂਦੇ ਹਨ, ਪਰ ਉਨ੍ਹਾਂ ਦੀ ਗਰਮੀ ਵਧਦੀ ਜਾਂਦੀ ਹੈ, ਨਾਲੇ ਗੈਸ-ਅਵਸਥਾ ਛੱਡਕੇ ਉਨ੍ਹਾਂ ਦਾ ਢਿੱਡ ਹੋਰ ਸਿਥਲ (Compact) ਹੋਈ ਜਾਂਦਾ ਹੈ, ਮਾਨੋਂ ਰੂੰ ਨੂੰ ਦਬਾਉਣ ਨਾਲ ਇਕ ਬੱਜਰ ਪੱਥਰ ਜਿਹਾ ਬਣਾ ਜਾਂਦਾ ਹੈ। ਹੁਣ ਜਦ ਮਾਦਾ ਦਬ ਇਆਂ ਨਹੀਂ ਦਬਦਾ, ਤਾਂ ਦੱਬਿਆ ਹੋਇਆ ਮਾਦਾ ਟੁੱਟਣ ਲੱਗ ਪੈਂਦਾ ਹੈ² ਤੇ ਟੁੱਟਣੇ ਨਾਲ ਉਹ ਸ਼ਕਤੀ ਜੋ ਅੰਦਰ ਕੈਦ ਹੋਈ ਸੀ, ਬਾਹਰ ਨਿਕਲਣ ਲਗ ਪੈਂਦੀ ਹੈ। ਇਸ ਦੀ ਮਸਾਲ ਅਣੂ-ਜਗਤ (Atomic world) ਵਿਚ ਰੇਡੀਅਮ ਧਾਤ ਹੈ। ਪਹਿਲੋਂ ਇਸ ਧਾਤ ਨੂੰ ਬਣਨ ਲਈ ਵਧੇਰੀ ਸਿਥਲਤਾ (Compactness) ਦੀ ਲੋੜ ਹੈ ਤੇ ਇਸ ਨੂੰ ਦਬਾਉਣ ਨਾਲ ਸੋਡਿਅਮ ਧਾਤ (Na) ਦੂਜੇ ਭਾਰੇ ਰੂਪ ਪੋਟਾਸੀਅਮ (K) ਵਿਚ ਬਦਲ ਜਾਂਦੀ ਹੈ ਪਰ ਜਦ ਇਹ ਸਿਥਲਤਾ ਵਧਦੀ ਵਧਦੀ ਰੇਡੀਅਮ ਧਾਤ ਬਣ ਜਾਵੇ ਤਾਂ ਫਿਰ ਉਹ ਮਾਦਾ ਫੁੱਟਣ ਲਗ ਪੈਂਦਾ ਹੈ, ਜਿਹਾ ਕਿ ਅਸੀਂ ਆਪਣੀਆਂ ਘੜੀਆਂ ਦੇ ਚਮਕਦੇ ਅਖਰਾਂ ਤੋਂ ਜਾਚ ਸਕਦੇ ਹਾਂ। ਗਲ ਕੀ, ਕਿਆ ਬ੍ਰਹਿਮੰਡ ਤੇ ਕੀ ਖੰਡ ਦੋਹਾਂ ਵਿਚ ਇਕੋ ਬਣਤਰ, ਇਕੋ ਤ੍ਰਾਣ, ਇਕੋ ਪ੍ਰਾਣ ਹੈ:—

"ਜੋ ³ਬ੍ਰਹਮੰਡਿ ⁴ਖੰਡਿ ਸੋ ਜਾਣਹੁ।
ਗੁਰਮੁਖਿ ਬੂਝਹੁ ਸਬਦਿ ਪਛਾਣਹੁ।" (ਮਾਰੂ ਮ: ੧)

ਉਹ ਮੁੱਢਲੀ ਸੱਤਾ 'ਨਾਮ' ਹੈ। ਇਹ ਸਭ ਤੋਂ ਸੂਛ ਤੇ ਤੀਬਰ ਹੈ। ਇਸ ਦੀਆਂ ਸਥੂਲ ਸ਼ਕਲਾਂ ਬਿਜਲੀ, ਰੌਸ਼ਨੀ ਤੇ ਗਰਮੀ ਹਨ। ਸੂਰਜ ਸ਼ਕਤੀ ਦਾ ਘਰ ਯਾ ਮੁੱਢ ਹੈ, ਪਰ ਇਹੋ ਸ਼ਕਤੀ ਹੌਲੀ ਹੌਲੀ ਮਾਦਾ ਬਣ ਜਾਂਦੀ ਹੈ ਤੇ ਸਿਆਣੇ ਆਖਦੇ ਹਨ ਜੁ ਇੱਕ ਦਿਨ ਵਿਚ ਸੂਰਜ ਤੋਂ ਇਤਨੀ ਸ਼ਕਤੀ ਨਿਕਲਦੀ ਹੈ ਜਿਸ ਤੋਂ ਡੇਢ ਸੌ ਟਨ (Ton) ਮਾਦਾ (Matter) ਬਣਦਾ ਹੈ। ਜੇ ਇਸ ਤੇਜ਼ੀ ਨਾਲ ਸੂਰਜ ਟੁੱਟਣ ਲੱਗੇ ਯਾ, ਇਸ ਦੀ

---

1. It is believed that at the centre of a star the temprature is to be measured in millions of degrees."
2. "There is believed to be the actual annihilation of matter within the deep interior of the stars and its conversion into radiation."
W. N. Start D. Sc.—Astrophysics
3. Cosmos = ਬ੍ਰਹਿਮੰਡ। 4. Infra-world = ਖੰਡ।

ਸ਼ਕਤੀ ਇਤਨੇ ਪ੍ਰਭਾਵ ਨਾਲ ਖਿੰਡਣ ਲੱਗੇ ਜਿਹਾ ਕਿ ਇਹ ਖਿੰਡ ਰਹੀ ਹੈ, ਤਾਂ ਤੁਸੀਂ ਆਪ ਸਿਆਣੇ ਹੋ ਜੁ ਖਾਂਦ ਖਾਂਦੇ ਖੂਹ ਵੀ ਨਿਖੁਟ ਜਾਂਦੇ ਹਨ, ਇਸੇ ਤਰ੍ਹਾਂ ਸੂਰਜ ਵੀ ਸੜ ਬਲਕੇ ਕੋਲੇ ਵਾਂਙ ਹਿੱਸ ਜਾਵੇ। ਪਰ ਕੀ ਕਦੀ ਇਹ ਹਿੱਸੇਗਾ ? ਕੀ ਕਦੀ ਸ੍ਰਿਸ਼ਟੀ-ਚੱਕਰ ਬੰਦ ਹੋ ਜਾਵਗਾ? ਉੱਤਰ ਹੈ ਜੁ ਉਹ ਮਾਦਾ ਫਿਰ ਉਲਟਕੇ ਸ਼ਕਤੀ ਬਣ ਰਿਹਾ ਹੈ, ਜਿਸ ਤਰ੍ਹਾਂ ਇੱਕ ਪਾਸੇ ਖੂਹ ਨਿਖੁਟ ਰਿਹਾ ਹੋਵੇ ਤੇ ਦੂਜੇ ਪਾਸੇ ਭਰ ਹੋ ਰਿਹਾ ਹੋਵ। ਜਦ ਚੱਕਰ ਪੂਰਣ ਗੱਲ ਹੈ ਤਾਂ ਫਿਰ ਕਿਸ ਸੰਸਾਰ ਦਾ ਖਾਤਮਾ ਹੋ ਸਕਦਾ ਹੈ ? ਉਸ ਵਾਹਿਗੁਰੂ ਜੀ ਦੀ ਸ੍ਰਿਸ਼ਟੀ ਸਾਡੀਆਂ ਘੜੀਆਂ ਵਾਂਗ ਨਹੀਂ, ਜਿਨ੍ਹਾਂ ਨੂੰ ਹਰ ਰੋਜ਼ ਚਾਬੀ ਦੇਣੀ ਪਵ। ਨਹੀਂ ਨਹੀਂ, ਇੱਕ ਵਾਰੀ ਦੀ ਚਾਬੀ ਸਦਾ ਲਈ ਕਾਫ਼ੀ ਹੈ। ਉਹ ਚਾਬੀ ਖੰਡ, ਪਿੰਡ ਤੇ ਬ੍ਰਹਿਮੰਡ ਨੂੰ ਸਦਾ-ਸਥਿਰ ਰੱਖਦੀ ਹੈ ਤੇ ਇਹ ਚਾਬੀ ਹੋਰ ਕੋਈ ਨਹੀਂ, 'ਕਵਾਉ' (Eternal urge) ਹੈ। ਵਾਸਤਵ ਵਿਚ ਜਗਤ-ਗੇੜ ਇੱਕ ਚੋਜ ਹੈ ਤੇ 'ਨਾਮ' ਅਗਮ ਚੋਜੀ ਸੱਤਾ ਹੈ:—

"ਨਾ ਕਿਛੁ ਆਵਤ ਨਾ ਕਿਛੁ ਜਾਵਤ,
ਸਭੁ ਖੇਲੁ ਕੀਓ ਹਰਿ ਰਾਇਓ ।
ਕਹੁ ਨਾਨਕ ਅਗਮ ਅਗਮ ਹੈ ਠਾਕੁਰ,
ਭਗਤ ਟੇਕ ਹਰਿ ਨਾਇਓ ।" (ਗਉੜੀ ਮ: ੫)

## ੮.

# ਮਰਨ ਵੇਲੇ ਕੀ ਹੁੰਦਾ ਹੈ ?
# ਸੰਸਕਾਰ, ਗੁਰਮਤ—ਸੰਸਕਾਰ ਤੇ 'ਨਾਮ' !!

ਇਹ ਦੱਸਣ ਤੋਂ ਪਹਿਲੋਂ ਜੁ ਮਰਨ ਦੇ ਪਿਛੋ ਕੀ ਹੁੰਦਾ ਹੈ, ਇਹ ਜਾਣਨਾ ਜ਼ਰੂਰੀ ਹੈ ਜੁ ਮਰਨ ਵੇਲੇ ਖਾਸ਼ ਕੀ ਹੁੰਦਾ ਹੈ। ਇਨ੍ਹਾਂ ਦੋਹਾਂ ਗੱਲਾਂ ਦਾ ਆਪਸ ਵਿੱਚ ਪ੍ਰਸਪਰ ਸੰਬੰਧ ਹੈ, ਤੇ ਇੱਕ ਗੱਲ ਦੀ ਸਮਝ ਦੂਜੀ ਦੀ ਸਮਝ ਉਪਰ ਚਾਨਣਾ ਪਾਉਂਦੀ ਹੈ। ਭਾਵੇਂ ਕਿਸੇ ਮਰ ਕੇ ਤੇ ਅਜ਼ਮਾ ਕੇ ਨਹੀਂ ਵੇਖਿਆ, ਪਰ ਜੀਕਣ ਅਸੀਂ ਹੋਰ ਗੱਲਾਂ ਦਾ ਅਕਲ ਨਾਲ ਅਨੁਮਾਨ ਲਾਉਂਦੇ ਤੇ ਹਾਂ ਅਨੁਭਵਤਾ ਦੇ ਰਾਹੀਂ ਅੰਦਰੋਂ ਅੰਦਰ ਜਾਣਦੇ ਹਾਂ ਤੀਕਣ ਹੀ ਇਸ ਔਖੀ ਗੱਲ ਦਾ ਵੀ ਸਾਨੂੰ ਅਨੁਸਾਰ ਤੇ ਅਨੁਭਵ ਪ੍ਰਕਾਸ਼ ਰਾਹੀਂ ਪਤਾ ਲਗਾ ਸਕਦਾ ਹੈ।

ਮੌਤ ਵੇਲੇ ਕੀ ਹੁੰਦਾ ਹੈ ?—ਇਸ ਗੱਲ ਦਾ ਉੱਤਰ ਦੇਣ ਤੋਂ ਪਹਿਲੋਂ ਆਓ ਅਸੀਂ ਦੋ ਭਿੰਨ ਉਦਾਹਰਨ ਲੈਕੇ ਸਮਝਣ ਦਾ ਯਤਨ ਕਰੀਏ। ਜੰਗਲਾਂ ਵਿੱਚ ਬਾਰਾਂਸਿੰਗੇ, ਹਿਰਨ ਤੇ ਹਿਰਨੀਆਂ ਦੇ ਇੱਜੜ ਫਿਰ ਰਹੇ ਹੁੰਦੇ ਹਨ ਜਿਨ੍ਹਾਂ ਜੰਗਲਾਂ ਵਿੱਚ ਇਹ ਫਿਰਦੇ ਹਨ ਉਥੇ ਕੂਈ ਵਾਂਗੀ ਐਡਾ ਉੱਚਾ ਘਾਹ ਹੁੰਦਾ ਹੈ ਜੁ ਹਿਰਨੀਆਂ ਸਾਰੀਆਂ ਘਾ ਵਿੱਚ ਡੁੱਬੀਆਂ ਹੁੰਦੀਆਂ ਹਨ, ਤੇ ਸ਼ਿਕਾਰੀ ਨੂੰ ਇਹ ਨਜ਼ਰ ਹੀ ਨਹੀਂ ਆਉਂਦਾ ਜੁ ਸ਼ਿਕਾਰ ਕਿੱਥੇ ਹੈ। ਹੁਣ ਜਦ ਸ਼ਿਕਾਰੀ ਆਪਣੀ ਬੰਦੂਕ ਲੈ ਕੇ ਛੁਪ ਕੇ ਜੰਗਲ ਦੇ ਇੱਕ ਪਾਸੇ ਆਉਂਦਾ ਹੈ ਤਾਂ ਭਾਵੇਂ ਉਹ ਕਿੱਡਾ ਹੀ ਹੌਲੀ ਟੁਰੇ ਉਹਦੇ ਟੁਰਨ ਨਾਲ ਹਵਾ ਵਿੱਚ ਯਾ ਧਰਤੀ ਪਰ ਰਤਾ ਕੁ 'ਸ਼ਿਰਰ'; ਭਾਵ ਥਰਕੰਬਣੀ ਜਿਹੀ ਪੈਦਾ ਹੁੰਦੀ ਹੈ ਜਿਹਾ ਕਿ ਹਰ ਇੱਕ ਪ੍ਰਾਣੀ ਦੇ ਟੁਰਨ ਨਾਲ ਹੁੰਦੀ ਹੈ। ਹੁਣ ਇੱਥੇ ਵੇਖਣ ਵਾਲੀ ਇੱਕ ਖਾਸ ਗੱਲ ਇਹ ਹੈ ਜੁ ਸ਼ਿਕਾਰੀ ਜਿਉਂ ਹੀ ਜੰਗਲ ਵਿਚ ਸਿਰਕਣ ਲਗਦਾ ਹੈ ਉਸ ਦਾ ਪਤਾ ਭਾਵੇਂ ਹਿਰਨੀਆਂ ਦੇ ਇੱਜੜ ਨੂੰ ਨਹੀਂ ਲਗਦਾ ਪਰ ਉਨ੍ਹਾਂ ਦੇ ਸਰਦਾਰ ਬਾਰਾਂਸਿੰਗੇ ਨੂੰ ਝੱਟ ਕੋਈ ਕਨਸੋ ਪੈ ਜਾਂਦੀ ਹੈ, ਤੇ ਵੇਖਣ ਵਿਚ ਆਇਆ ਹੈ ਜੁ ਉਹ ਆਪਣਾ ਘਾ ਖਾਣਾ ਛੱਡ ਕੇ ਸਿੰਙਾਂ ਦਾ ਛਤਰ ਤਾਣ ਕੇ, ਕੰਨ ਉੱਚੇ ਕਰਕੇ ਸੁਣਨ ਲੱਗ ਪੈਂਦਾ ਹੈ ਜੁ ਇਹ ਛੁਪੀ ਹੋਈ ਅਵਾਜ਼ ਕਿਧਰੋਂ ਆ ਰਹੀਂ ਹੈ; ਕਿਧਰੇ ਕੋਈ ਸਾਡਾ ਦੁਸ਼ਮਣ ਸ਼ਿਕਾਰੀ ਤਾਂ ਨਹੀਂ ਆ ਗਿਆ ? ਹੋਰ ਹਿਰਨੀਆਂ ਵਿਚਾਰੀਆਂ ਤਾਂ ਘਾ ਖਾਣ ਵਿਚ ਲੱਗੀਆਂ ਹਨ, ਉਨ੍ਹਾਂ ਨੂੰ ਨਹੀਂ ਪਤਾ ਜੁ ਜੰਗਲ ਵਿਚ ਸਾਡਾ ਦੁਸ਼ਮਣ ਛੁਪ ਕੇ ਪੈਰ ਪਾ ਰਿਹਾ ਹੈ, ਪਰ ਬਾਰਾਂਸਿੰਗੇ ਸਰਦਾਰ ਨੂੰ ਕੀਕਣ ਪਤਾ ਲੱਗ ਗਿਆ ਹੈ ? ਇਸ ਦਾ ਉੱਤਰ ਇਹ ਹੈ ਜੁ ਵਾਹਿਗੁਰੂ ਜੀ ਨੇ ਬਾਰਾਂਸਿੰਗੇ ਨੂੰ ਇੱਕ ਅਨੋਖਾ ਸਿਰ-ਛਤਰ ਦਿੱਤਾ ਹੈ ਜੋ ਬਾਰਾਂਸਿੰਗੇ ਵਿਚ ਖਿੰਡਦਾ ਹੈ, ਮਾਨੋ ਬਾਰਾਂ ਪਾਸਿਆਂ ਦੀ ਕਨਸੋ ਲੈ ਰਿਹਾ ਹੈ। ਇਹ ਸਿਰ-ਛਤਰ ਕੀ ਹੈ ? ਇਹ ਉਹੋ

ਕੁਝ ਹੈ ਜੋ ਹੁਣ ਸਾਇੰਸ ਵਾਲੇ ਬਤਾਰ-ਤਾਰਾਂ (Wireless) ਦੇਣ ਵੇਲੇ ਵਰਤਦੇ ਹਨ, ਜਿਸ ਨੂੰ "ਐਂਟੈਨਾਂ" (Antenna) ਆਖਦੇ ਹਨ ਭਾਵ ਖਬਰਾਂ ਘੱਲਣ ਯਾ ਲੈਣ ਵਾਲਾ 'ਆਲਾ'। ਲਾਹੌਰ ਸ਼ਹਿਰ, ਡੇਹਰਾ ਸਾਹਿਬ ਕੋਲ, ਪ੍ਰੇਡ ਵਿਚ ਉਚੇ ਲੋਹੇ ਦੇ ਮੁਨਾਰੇ ਪਾਠਕਾਂ ਨੇ ਵੇਖੇ ਹੋਣੇ ਹਨ। ਇਹ ਕੀ ਹਨ ? ਇਨ੍ਹਾਂ ਰਾਹੀਂ ਬੇਤਾਰ-ਤਾਰਾਂ ਉਪਰਲੇ ਅਸਮਾਨ ਵਿਚ, ਜਿੱਥੇ ਵਾਯੂ ਸਾਫ਼ ਹੈ; ਸਫ਼ਰ ਕਰਦੀਆਂ ਹਨ ਤੇ ਲਾਹੌਰ ਦੀ ਘੱਲੀ ਹੋਈ ਤਾਰ ਪਸ਼ੌਰ ਚਲੀ ਜਾਂਦੀ ਹੈ, ਦਿੱਲੀ ਦੀ ਕਲਕਤੇ, ਤੇ ਕਲਕੱਤੇ ਦੀ ਲੰਦਨ ਜਾ ਪੁੱਜਦੀ ਹੈ। ਜੇ ਇਹ ਉੱਚੇ ਲੋਹੇ ਦੇ ਐਂਟਨੇ ਨਾ ਹੋਣ ਤਾਂ ਬੇਤਾਰ-ਤਾਰ ਘੱਲਣੀ ਮੁਸ਼ਕਲ ਹੋ ਜਾਵੇ। ਬਸ, ਜੋ ਉਹ ਉਚੇ ਐਂਟੈਨੇ ਕੰਮ ਦੇਂਦੇ ਹਨ ਉਹੋ ਕੰਮ ਹੂ ਬ-ਹੂ ਬਾਰਾਂ-ਸਿੰਗੇ ਦੇ ਬਾਰਾਂ ਸਿੰਗ ਦੇਂਦੇ ਹਨ, ਜੋ ਸਚਮੁਚ ਤਾਰ-ਮੁਨਾਰੇ ਹਨ। ਜਦ ਕੋਈ ਦੁਸ਼ਮਣ ਜੰਗਲ ਵਿਚ ਆਕੇ ਸਿਰਕਦਾ ਹੈ, ਭਾਵੇਂ ਉਹ ਆਦਮੀ ਹੋਵੇ ਯਾ ਸ਼ੇਰ ਯਾ ਹੋਰ ਕੋਈ ਵੈਰੀ ਪਸ਼ੂ, ਤਾਂ ਸਰਦਾਰ ਬਾਰਾਂ ਸਿੰਗਾ ਅਪਣੇ ਇਹ ਐਂਟੈਨੇ ਤੜਿੰਗ ਕਰਕੇ ਹਵਾ ਦੀਆਂ ਬੇਤਾਰ-ਲਹਿਰਾਂ ਝਟ ਸੁਣਦਾ ਹੈ ਤੇ ਸੁਣਕੇ ਅਚਿੰਤ ਹਿਰਨੀਆਂ ਨੂੰ ਖਬਰ ਦੇਂਦਾ ਹੈ ਜਿਨ੍ਹਾਂ ਦਾ ਸਿਰ ਸਿੰਗ-ਹੀਣ ਹੋਣ ਕਰਕੇ ਨਹੀਂ ਸੀ ਸੁਣ ਸਕਦਾ। ਫਿਰ ਜਦ ਪਤਾ ਲੱਗ ਜਾਂਦਾ ਹੈ ਤਾਂ ਸਾਰਾ ਇੱਜੜ ਭੱਜ ਖਲੋਂਦਾ ਹੈ। ਪਹਿਲੋਂ ਲੋਕਾਂ ਦਾ ਇਹ ਖਿਆਲ ਸੀ ਜੁ ਬਾਰਾਂ ਸਿੰਗੇ ਦੇ ਸਿੰਗ ਸਿਰਫ਼ ਖੂਬਸੂਰਤੀ ਵਾਸਤੇ ਹਨ; ਪਰ ਇਹ ਗੱਲ ਨਹੀਂ ਹੈ। ਹੁਣ ਇਹ ਸਾਬਤ ਹੋ ਗਿਆ ਹੈ ਜੁ ਇਹ ਉੱਚੇ ਲੰਮੇ ਲਿਫ਼ਛ ਵਾਂਡਵੇਂ ਸਿੰਗ ਵਾਸਤਵ ਵਿਚ ਬੇਤਾਰ ਤਾਰਾਂ ਤੇ ਕਨਸੋਆਂ ਸੰਗ੍ਰਹਿ ਕਰਨ ਦੀ ਇੱਕ ਕੋਮਲ ਤੇ ਅਦਭੁਤ ਮਸ਼ੀਨ ਹਨ। ਭਾਵ ਵਾਹਿਗੁਰੂ ਜੀ ਨੇ ਕੋਈ ਚੀਜ਼ ਵੀ ਬੇ-ਅਰਥ ਨਹੀਂ ਬਣਾਈ। ਜੋ ਆਲਾ ਸਾਇੰਸ ਨੇ ਅੱਜ ਤਿਆਰ ਕੀਤਾ ਹੈ; ਉਹ ਬਾਰਾਂ ਸਿੰਗੇ ਕੋਲ ਅੱਗੇ ਹੀ ਸੀ।

ਕੀ ਇਹੋ ਆਲਾ ਕਿਸੇ ਹੋਰ ਜਾਨਵਰ ਕੋਲ ਵੀ ਹੈ ? ਉੱਤਰ ਹੈ ਜੁ ਸੱਪ ਕੋਲ ਵੀ ਇੱਕ ਅਜਿਹੀ ਅਨੋਖੀ ਦਾਤ ਹੈ। ਸੱਪ ਵਿਚ ਇੱਕ ਘਾਟਾ ਹੈ ਜੁ ਜੀਕਣ ਇਸ ਦੀਆਂ ਟੰਗਾਂ ਨਹੀਂ ਤੀਕਣ ਇਸਦੇ ਕੰਨ ਵੀ ਕੋਈ ਨਹੀਂ। ਫਿਰ ਇਹ ਕੀਕਣ ਆਵਾਜ਼ ਸੁਣ ਲੇਂਦਾ ਹੈ, ਕਿਉਂਕਿ ਇਹ ਤਾਂ ਪ੍ਰਸਿੱਧ ਗੱਲ ਹੈ ਜੁ ਸੱਪ ਸੁਣਨ ਵਿਚ ਸਮਰਥ ਹੀ ਨਹੀਂ ਸਗੋਂ ਬੀਨ-ਵਾਜਾ ਸੁਣਕੇ ਲੋਟ ਪੋਟ ਹੋ ਜਾਂਦਾ ਹੈ, ਤੇ ਅਪਣਾ ਫਣ ਖਿਲਾਰ ਕੇ ਬੀਨ ਦੀ ਸੁਰ ਤਾਲ ਨਾਲ ਹਿਲਦਾ ਜੁਲਦਾ ਤੇ ਨਚਦਾ ਹੈ। ਇਸਦਾ ਕਾਰਨ ਇਹ ਹੈ ਜੁ ਭਾਵੇਂ ਸੱਪ ਦੇ ਕੰਨ ਨਹੀਂ ਪਰ ਬਾਰਾ ਸਿੰਗੇ ਵਾਂਙ ਇਹਦਾ ਛੱਲੇ-ਦਾਰ ਸਰੀਰ ਮਾਨੋ ਇਕ ਵਲੇਟਿਆ ਹੋਇਆ ਪਰ ਲੰਮਾ-ਲਿਫ਼ਛ ਐਂਟੇਨਾ (Coiled Antenna) ਹੈ ਜੋ ਆਵਾਜ਼ਾਂ ਤੇ ਗਾਣੇ ਅਪਣੇ ਅਤੀ-ਸੂਰ ਸਰੀਰ ਨਾਲ ਸੁਣਦਾ ਹੈ। ਹੁਣ ਸਾਇੰਸ ਵੀ ਇਸ ਕੋਸ਼ਸ਼ ਵਿਚ ਹੈ ਕਿ ਵੱਡੇ ਉਚੇ ਐਂਟੇਨੇ ਛੱਡਕੇ ਛੋਟੇ ਵਲੇਟੇ ਹੋਏ ਐਂਟੇਨੇ ਨਾਲ ਕੰਮ ਕੱਢੇ, ਕਿਉਂਕਿ ਜਹਾਜ਼ਾਂ ਵਿਚ ਉਚੇ ਐਂਟੇਨੇ ਲਾਣੇ ਮੁਸ਼ਕਲ ਹਨ। ਤੇ ਹੁਣ ਕਈ ਜਹਾਜ਼ਾਂ ਤੇ ਸਿਪਾਹੀਆਂ ਕੋਲ ਛੋਟੇ ਵਾਇਰਲੈਸ ਸੈਟ (Wireless sets) ਹਨ ਜਿਨ੍ਹਾਂ ਦੇ ਐਂਟੈਨੇ ਉਚੇ ਨਹੀਂ, ਸੱਪ-

ਵਾਂਗ ਛੱਲੇਦਾਰ ਵਲੇਟੇ ਹੋਏ ਹਨ । ਇਹ ਗੱਲ ਉਵੇਂ ਹੀ ਹੈ ਜੀਕਣ ਪੁਰਾਣੇ ਗ੍ਰਾਮੋਫੋਨਾਂ ਦੇ ਧੂਤੂ ਵੱਡੇ ਸਨ, ਤੇ ਹੁਣ ਧੂਤੂ ਬਕਸ ਵਿਚ ਹੀ ਛੁਪੇ ਹੋਏ ਹਨ ।

ਇਹ ਦੋ ਮਿਸਾਲਾਂ; ਸੱਪ ਤੇ ਬਾਰਾਂ ਸਿੰਗੇ ਵਾਲੀਆਂ, ਸਾਨੂੰ ਦਸਦੀਆਂ ਹਨ ਜੁ ਜਾਂਨਵਰ ਵੀ ਇਕ ਥਾਂ ਤੋਂ ਦੂਜੀ ਥਾਂ ਦੀ ਗੱਲ ਬੇਤਾਰ ਰਾਹੀਂ ਸੁਣਦੇ ਹਨ । ਇਸੇ ਤਰ੍ਹਾਂ ਹੋਰ ਅਨੇਕਾਂ ਪ੍ਰਕਾਰ ਦੀਆਂ ਬੇਤਾਰ-ਤਾਰਾਂ ਚੱਲ ਰਹੀਆਂ ਹਨ ਜਿਨ੍ਹਾਂ ਰਾਹੀਂ ਅਸੀਂ ਇਕ ਦੂਜੇ ਨੂੰ ਖਿੱਚਦੇ ਹਾਂ ਤੇ ਪਿਆਰਦੇ ਹਾਂ, ਯਾ ਇਸਦੇ ਉਲਟ ਇਕ ਦੂਜੇ ਨੂੰ ਘ੍ਰਿਣਾਂ ਕਰਕੇ ਪਰੇ ਕਰਦੇ ਹਾਂ, । ਆਓ ਹੁਣ ਅਸੀਂ ਵੇਖੀਏ ਜੁ ਮਰਨ ਵੇਲੇ ਕੀ ਹੁੰਦਾ ਹੈ ? ਜਦ ਕੋਈ ਪ੍ਰਾਣੀ ਮਰਦਾ ਹੈ ਤਾਂ ਓਹਨੂੰ "ਮਰਨ-ਬਰਕੰਬਾ" (Death-agony) ਆਉਂਦਾ ਹੈ । ਇਹ ਕੀ ਹੈ ? ਇਹ ਮਾਨੋਂ ਵੱਡਾ ਡੂੰਘਾ ਬੇਤਾਰ ਸੁਨੇਹਾ ਹੈ ਜਿਸ ਰਾਹੀਂ ਮਰਨ ਵਾਲਾ ਜੀਵ ਆਪਣਾ ਜਨਮ-ਸੁਨੇਹਾ ਦੂਜੇ ਸਟੇਸ਼ਨ ਤੇ ਘੱਲ ਰਿਹਾ ਹੁੰਦਾ ਹੈ । ਕਿੱਥੇ ? ਕਿਸੇ ਦੂਜੇ ਐਂਟੇਨੇ ਨੂੰ ਜੋ ਸੱਪ ਵਾਂਗ ਵਲ੍ਹੇਟਿਆਂ ਹੋਇਆ ਹੈ । ਕਿੱਥੇ ? ਕਿਸੇ ਨਵ-ਗਰਭ ਵਿਚ ! "ਗੱਲ ਕੀ, ਮਰਨ ਵੇਲੇ ਸਾਡਾ ਜੀਵ ਮਰਦਾ ਨਹੀਂ, ਉਡਦ ਨਹੀਂ, ਭਜਦਾ ਨਹੀਂ, ਅਲੋਪ ਨਹੀਂ ਹੁੰਦਾ, ਓਹ ਅਪਣਾ ਸਾਰਾ ਸੁਨੇਹਾ ਬੇਤਾਰ-ਤਾਰ ਰਾਹੀਂ ਦੇ ਜਾਂਦਾ ਹੈ," ਤੇ ਜੋ ਗਰਭ-ਦਾਨੀ ਇਸ ਸੁਨੇਹੇ ਨੂੰ ਸੁਨਣ ਲਈ ਸੁਰ ਹੈ ਉਹ ਉਜੇਹਿਆ ਜੀਵ ਹੀ ਪ੍ਰਗਟ ਕਰਦੀ ਹੈ ਜਿਹਾ ਕਿ ਮੋਇਆ ਆਦਮੀ ਸੀ । ਇਹ ਨਵਾਂ ਜਾਮਾਂ ਹੈ, ਤੇ ਇਉਂ ਆਵਾਗਵਨ ਦਾ ਚੱਕਰ ਚਲਦਾ ਹੈ । ਇੱਥੇ ਇਹ ਪ੍ਰਸ਼ਨ ਉਠਦਾ ਹੈ ਜੁ ਕੀ ਹਰ ਇਕ ਗਰਭਦਾਨੀ ਉਸ ਸੁਨੇਹੇ ਨੂੰ ਅਨੁਭਵ ਨਹੀ ਕਰ ਸਕਦੀ ? ਉੱਤਰ ਹੈ ਕਿ ਨਹੀਂ, ਜਿਹਾ ਕਿ ਹਰ ਇਕ ਬੇਤਾਰ ਸਟੇਸ਼ਨ ਸੁਨੇਹਾ ਨਹੀਂ ਸੁਣ ਸਕਦਾ, ਸਿਰਫ ਓਹੋ ਸੁਣਦਾ ਹੈ ਜੋ ਖਾਸ "ਸੁਰ" ਹੋਵੇ । ਇਸ ਤੋਂ ਪ੍ਰਗਟ ਹੈ ਜੁ ਹਰ ਇਕ ਜੀਵ ਅਪਣੇ ਮਾਪੇ ਚੁਣਦਾ ਹੈ ਤੇ ਜਿਹਾ ਕਿ ਉਸ ਪੁਰਸ਼ ਦੇ ਸੰਸਕਾਰ ਸਨ ਤਿਹੋ ਜਿਹਾ ਹੀ ਨਵੇਂ ਪੁਰਸ਼ ਦਾ ਜਨਮ ਹੁੰਦਾ ਹੈ । ਇਸੇ ਕਰਕੇ ਵੇਖਣ ਵਿਚ ਆਇਆ ਹੈ ਜੁ ਅਖੀਰ ਵੇਲੇ ਪ੍ਰਾਣੀ ਦੇ ਖਿਆਲ ਜੈਸੇ ਹੋਣ ਓਹੋ ਹੀ ਸਿਰ ਉਪਰ ਸੁਆਰ ਹੋਕੇ ਪ੍ਰਾਣੀ ਨੂੰ ਨਵੇਂ ਚੌਰਾਸੀ ਗੇੜ ਦੇ ਵਿਚ ਲੈ ਜਾਂਦੇ ਹਨ । ਮਰਨ ਵੇਲੇ ਜੇ ਅਸੀਂ ਸ੍ਰੀ ਜਪੁਜੀ ਯਾ ਸੁਖਮਨੀ ਯਾ ਹੋਰ ਪਵਿੱਤ੍ਰ ਬਾਣੀ ਦਾ ਪਾਠ ਕਰਦੇ ਹਾਂ ਤਾਂ ਉਹਦੇ ਨਾਲ ਮਰਦੇ-ਆਦਮੀ ਦੀ ਲਿਵ ਲੱਗਣ ਨਾਲ ਓਹਦਾ ਛੁਟਕਾਰਾ ਹੋਣਾ ਵੀ ਸੰਭਵ ਹੈ ਪਰ । ਜੇ ਪੂਰਨ ਲਿਵ ਨਾ ਵੀ ਲੱਗੇ ਤਾਂ ਵੀ ਐਡਾ ਫ਼ਰਕ ਹੋ ਜਾਂਦਾ ਹੈ, ਮਾਨੋ ਸੂਲੀ ਦਾ ਕੰਡਾ ਬਣ ਜਾਵੇ । ਇਸੇ ਕਰਕੇ ਪਵਿੱਤ੍ਰ ਗੁਰਵਾਕ ਹੈ:—

ਅੰਤਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ।
ਬੇਸਵਾ ਜੋਨਿ ਵਲਿ ਵਲਿ ਅਉਤਰੈ ।
ਅੰਤਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ-ਮਹਿ ਜੇ ਮਰੈ ।
ਸੂਕਰ ਜੋਨਿ ਵਲਿ ਵਲਿ ਅਉਤਰੈ ।
ਅੰਤਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ।
ਪ੍ਰੇਤ ਜੋਨਿ ਵਲਿ ਵਲਿ ਅਉਤਰੈ ।

ਅੰਤਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ।
ਬਦਿਤ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ।
[ਗੂਜਰੀ ਤ੍ਰਿਲੋਚਨ ਜੀ]

ਭਾਵ ਹੋਰ ਸਭ ਇੱਛਾਂ ਬੰਧਨ ਦੇ ਕਾਰਨ ਹਨ, ਪਰ ਜੇ ਅੰਤਮ ਇੱਛਾ ਵਾਹਿਗੁਰੂ ਵੱਲ ਹੋਵੇ ਤਾਂ ਪੀਤ-ਅੰਬਰ ਦੇਸ ਵਾਲੇ 'ਹਰੀ' ਜੀ ਉਸ ਪ੍ਰਾਣੀ ਨੂੰ ਸਦਾ ਲਈ ਹਰਾ-ਭਰਾ ਕਰ ਦੇਣਗੇ । ਨਹੀਂ ਤਾਂ ਅਸੀਂ ਮਨੁੱਖ ਨਹੀਂ, ਚੰਮ-ਵਲੇਟੇ-ਪਸ਼ੂ ਹਾਂ । ਗੁਰੂ ਮਹਾਰਾਜ ਜੀ ਦਾ ਵੀ ਪਵਿੱਤ੍ਰ ਵਾਕ ਹੈ—

ਸਚਾ ਸਤਿਗੁਰੁ ਸੇਵਿ ਸਚੁ ਸਮ੍ਹਾਲਿਆ ।
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ।
ਮਨਮੁਖ ਵਿਣ ਕੂੜਿਆਰ ਫਿਰਹਿ ਬੇਤਾਲਿਆ ।
ਪਸੂ ਮਾਣਸ ਚੰਮਿ-ਪਲੇਟੇ ਅੰਦਰਹੁ ਕਾਲਿਆ ।
(ਮਲਾਰ ਵਾਰ ਮ: ੧)

ਇਸ ਵਿਚਾਰ ਦਾ ਸਿੱਟਾ ਇਹ ਹੈ ਜੁ ਮਰਨੇ ਨਾਲ ਪ੍ਰਾਣੀ ਮਰ ਨਹੀਂ ਜਾਂਦਾ ਸਗੋਂ ਉਹ ਆਪਣਾ ਪੂਰਨ ਸੁਨੇਹਾ ਬੇਤਾਰ- ਤਾਰਾਂ ਰਾਹੀਂ ਸਾਰੇ ਜਗਤ ਵਿਚ ਛੱਡ ਜਾਂਦਾ ਹੈ, ਤੇ ਫਿਰ ਇਹੋ 'ਸੰਸਕਾਰ' ਬਣ ਕੇ ਉਥੇ ਫਿਰ ਪ੍ਰਗਟ ਹੋ ਜਾਂਦਾ ਹੈ ਜਿਥੇ ਦੇਸ, ਕਾਲ, ਨਮਿਤ ਇਸ ਨੂੰ ਪ੍ਰਗਟ ਕਰਨ ਲਈ ਸਵਰ ਹੋਣ, ਕਿਉਂਕਿ ਆਵਾਜ਼ ਦੀ ਕਨਸੋ ਉਥ ਹੀ ਜਾ ਕੇ ਪ੍ਰਗਟ ਹੁੰਦੀ ਹੈ ਜਿਥੇ ਗੁੰਬਦ ਹੋਵੇ, ਉਰੇ ਉਰੇ ਨਹੀਂ । ਗੱਲ ਕੀ, ਅੱਜ ਕਲ ਦੀ ਸਾਇੰਸ ਇਸ ਗੱਲ ਦੀ ਪੱਕੀ ਗੁਆਹੀ ਦੇਂਦੀ ਹੈ ਜੁ ਮਰਨ ਨਾਲ ਕੁਝ ਵੀ ਨਾਸ ਨਹੀਂ ਹੁੰਦਾ, ਸਾਡਾ ਪੰਚ ਭੂਤਕ ਸਰੀਰ ਤਾਂ ਵਿਸ਼ਵ ਭੂਤਾਂ ਵਿਚ ਲੀਨ ਹੋ ਜਾਂਦਾ ਹੈ, ਪਾਣੀ ਪਾਣੀ ਵਿਚ, ਪੌਣ ਪੌਣ ਵਿਚ, ਇਤਿਆਦਿ, ਤੇ ਉਹ ਅਚੰਭਾ ਜੀਵਨ-ਸ਼ਕਤੀ, ਜਿਸ ਨੂੰ ਅਸੀਂ ਜੀਵ' ਆਖਦੇ ਹਾਂ, ਮੂਲਾਂ ਵਾਂਙ ਜੀਵਨ-ਮੁਨਾਰੇ (ਯਾਅੰਟੈਨੇ) ਤੇ ਖਲੋਕੇ ਕੂਕਦਾ ਹੈ ਜੁ ਮੈਂ ਇਹ ਸਾਂ, ਮੈਂ ਔਹ ਸਾਂ, ਮੈਂ ਆਪਣਾ ਰੂਪ ਵਟਾਉਣ ਲੱਗਾ ਹਾਂ, ਤੁਹਾਡੇ ਕੋਲੋਂ ਦੂਰ ਨਹੀਂ ਚਲਿਆ । ਜੇ ਇਹ ਗੱਲ ਇਉਂ ਹੀ ਹੈ ਤਾਂ ਫਿਰ ਅਸੀਂ ਗੁਰੂ ਮਹਾਰਾਜ ਜੀ ਦੇ ਵਾਕ ਉਪਰ ਫੁੱਲ ਚੜ੍ਹਾਕੇ ਇਉਂ ਗਾ ਸਕਦੇ ਹਾਂ ।

ਕਉਨੁ ਮੂਆ ਰੇ ਕਉਨੁ ਮੂਆ ?............
ਪਵਨੈ ਮਹਿ ਪਵਨੁ ਸਮਾਇਆ ।
ਜੋਤੀ ਮਹਿ ਜੋਤਿ ਰਲਿ ਜਾਇਆ ।
ਮਾਟੀ ਮਾਟੀ ਹੋਈ ਏਕ ।
ਰੋਵਨਹਾਰੇ ਕੀ ਕਵਨ ਟੇਕ........।
ਇਹੁ ਤਉ 'ਚਲਤੁ'[1] ਭਇਆ । (ਰਾਮਕਲੀ ਮ: ੫)

[1] ਚਲਿਤ੍ਰ, ਅਚੰਭਾ ਗਲ ।

(੨)

ਬੱਚਾ ਜਦ ਮਾਂ ਦੇ ਪੇਟ ਵਿਚੋਂ ਜੰਮਦਾ ਹੈ ਤਾਂ ਕੁਝ ਦੇਰ ਵਾਸਤੇ ਬੜਾ ਚੇਤੰਨ ਹੁੰਦਾ ਹੈ, ਤੇ ਸਿਆਣੇ ਆਖਦੇ ਹਨ ਜੁ ਖਿਣ ਭਰ ਲਈ ਉਸ ਵੇਲੇ ਉਹਦੀਆਂ ਅਖਾਂ ਅਗੇ ਉਸ ਦਾ ਸਾਰਾ ਪਿੱਛਾ ਉਹਦੇ ਸਾਹਮਣੇ ਆ ਜਾਂਦਾ ਹੈ, ਇਕ ਜਨਮ ਹੀ ਨਹੀਂ ਜਨਮ ਜਨਮਾਂਤ੍ਰਾਂ ਦੇ ਗੇੜ ਉਸ ਦੀ ਅੱਖ ਅਗੋਂ ਇੰਝ ਲੰਘ ਜਾਂਦੇ ਹਨ ਜੀਕਣ ਕਿਸੇ ਸਿਨਮਾਂ ਦੀ ਰੀਲ ਅੱਖ-ਫਰਕਣ ਵਿਚ ਲੰਘ ਗਈ ਹੋਵੇ। ਇਸ ਆਪ-ਬੀਤੀ ਨੂੰ ਵੇਖ ਕੇ ਕਈ ਬਚੇ ਰੋਂਦੇ ਹਨ, ਕਈ ਕੁਰਲਾਂਦੇ ਹਨ, ਪਰ ਕੋਈ ਵਿਰਲਾ ਜੀਉੜਾ, ਜੋ ਸੰਸਾਰ ਤਾਰਨ ਲਈ ਆਇਆ ਹੋਵੇ, ਹਸਦਾ ਹੈ; ਮੁਸਕਰੀ ਭਰਦਾ ਹੈ। ਗੁਰੂ ਨਾਨਕ ਜੀ ਮਹਾਰਾਜ ਬਾਬਤ ਪ੍ਰਸਿੱਧ ਹੈ ਜੁ ਉਹ ਜੰਮਣ ਵੇਲੇ ਖਿੜ ਖਿੜ ਕੇ ਇੰਞ ਹਸੇ ਜੀਕਣ ਪੁੰਨਿਆਂ ਦਾ ਚੰਨ ਵਿਗਸਦਾ ਹੈ ਤੇ ਵਿਗਸਣ ਵੀ ਕਿਉਂ ਨਾ ਕਿਉਂਕਿ ਇਹ ਜਨ ਤਾਂ ਪਰ ਉਪਕਾਰੀ ਆਏ ਹਨ ਸੰਸਾਰ ਨੂੰ ਤਾਰਨ ਲਈ। ਪਰ ਇਸ ਜੰਮਣ ਵਾਲੇ ਖਿਣ ਤੋਂ ਪਿਛੋਂ ਸਾਡੇ ਹਿਰਦੇ ਉਪਰ ਘੁੱਪ ਹਨੇਰਾ ਪੈ ਜਾਂਦਾ ਹੈ, ਫਿਰ ਮਾਨੋਂ ਸਾਡੇ ਹਿਰਦੇ ਦੀ ਸਲੇਟ ਨਵੀਂ ਯਾ ਕੋਰੀ ਜਿਹੀ ਹੋ ਜਾਂਦੀ ਹੈ। ਇਹ ਇਕ ਗਲੇ ਕੁਦਰਤ ਦੀ ਚੰਗੀ ਖੇਡ ਹੈ। ਕੀ ? ਨਵੀਂ ਜੀਵਣ—ਕਾਪੀ ਦਾ ਲਭਣਾ, ਜੇ ਪਿਛਲੇ ਕਰਤਬਾਂ ਨੇ ਹੀ ਸਾਡੀ ਸੰਘੀ ਘੁੱਟ ਰਖਣੀ ਹੈ ਤਾਂ ਨਦੇ ਤੇ ਬੁਢੇ ਵਿਚ ਕੀ ਫ਼ਰਕ ਹੋਇਆ ਨਢਾ ਹੈ ਜੁ ਉਹ ਦੌੜਦਾ ਭੱਜਦਾ ਹੈ, ਉਸ ਦੀਆਂ ਆਸਾਂ ਮਨਸਾਂ ਫੁਲ—ਡੋਡੀ ਵਾਂਗ ਹਨ ਜੋ ਫੁਟੇਗੀ, ਰੰਗ ਖਲੇਰੇਗੀ, ਫਿਰ ਫਲੇਗੀ ਤੇ ਬੀਜ ਲਿਆਵੇਗੀ, ਪਰ ਬੁਢਾ ਉਸ ਸੁਕੇ ਧਰਕਾਣੂ ਵਾਂਗ ਹੈ ਜੋ ਸੁਕ ਕੇ ਝੁਰੜੀਆਂ ਦੀ ਗੰਢ ਬਣ ਗਿਆ ਹੈ ਤੇ ਹੁਣ ਆਪਣਾ ਮੂੰਹ ਛੁਪਾਉਣਾ ਚਾਹੁੰਦਾ ਹੈ।

ਪਰ ਭਾਵੇਂ ਸਾਡੇ ਪਿਛਲੇ ਕਰਮ ਮਨ ਦੇ ਚੇਤਨ-ਲੈਵਲ ਤੋਂ ਹਟ ਜਾਣ ਪਰ ਅਲੋਪ ਨਹੀਂ ਹੁੰਦੇ, ਉਹ ਸਾਡੇ ਹਿਰਦੇ ਦੀਆਂ ਗੁਪਤ-ਕੰਦਰਾਂ ਵਿਚ ਛੁਪ ਲੁਕ ਕੇ ਬੈਠੇ ਰਹਿੰਦੇ ਹਨ ਤੇ ਆਪਣਾ ਆਪ ਇੰਝ ਪ੍ਰਗਟ ਕਰਦੇ ਹਨ ਜੀਕਣ ਕੋਈ ਭਾਨ-ਮਤੀ ਦੇ ਪਟਾਰੇ ਵਾਲਾ ਤਾਰਾਂ ਨੂੰ ਹਿਲਾਕੇ ਪੁਤਲੀਆਂ ਨੂੰ ਨਚਾਂਦਾ ਹੈ। ਇਹ ਛੁਪੇ ਲੁਕੇ ਜਮਾਂਦਰੂ ਖਿਆਲ ਕੀ ਹਨ ? ਇਹਨਾਂ ਨੂੰ 'ਸੰਸਕਾਰ' ਆਖੀ ਦਾ ਹੈ, ਭਾਵ ਉਹ ਗੁਪਤ ਖਿਆਲ ਤੇ ਰਗਬਤਾਂ ਜੋ ਜੰਮਣ ਤੋਂ ਹੀ ਸਾਡੇ ਨਾਲ ਆਉਂਦੀਆਂ ਹਨ ਤੇ ਇਧਰ ਉਧਰ ਜਾਣ ਲਈ ਸਾਨੂੰ ਪਰੇਰਦੀਆਂ ਹਨ।

"ਕਈ ਸੱਜਣ ਆਖਿਆ ਕਰਦੇ ਹਨ ਜੁ ਬੱਚੇ ਆਪਣੇ ਮਾਂ-ਬਾਪ ਦਾ ਹੀ ਪ੍ਰਤਿਬਿੰਬ ਹਨ। ਭਾਵੇਂ ਇਹ ਗੱਲ ਕਿਸੇ ਹੱਦ ਤੋੜੀ ਠੀਕ ਹੈ ਪਰ ਪੂਰਨ ਠੀਕ ਨਹੀਂ," ਕਿਉਂਕਿ ਵੇਖੋ ਕਈ ਵੇਰੀ ਪੁੱਤ ਮਾਪਿਆਂ ਕੋਲੋਂ ਬਹੁੰ ਅਗੇ ਲੰਘ ਜਾਂਦੇ ਹਨ ਯਾ ਬਹੁੰ ਪਿਛੇ ਰਹਿ ਜਾਂਦੇ ਹਨ। ਕਈ ਜਮਾਂਦਰੂ ਗਵੀਈਏ ਹੁੰਦੇ ਹਨ, ਕਈ ਜਮਾਂਦਰੂ ਕਵੀ ਯਾ ਸਾਇੰਸਦਾਨ, ਜਦ ਕਿ ਉਨ੍ਹਾਂ ਦੇ ਮਾਪੇ ਇਨ੍ਹਾਂ ਇਲਮਾਂ ਤੋਂ ਕੋਰੇ ਹੋਣ। ਤਾਂ ਪਤਾ

ਲਗਾ ਜੁ ਜੰਮਣ-ਨਿਯਮ (Law of Heredity) ਤੋਂ ਇਲਾਵਾ ਕੋਈ ਹੋਰ ਗੈਬੀ ਤਾਕਤ ਵੀ ਸਾਡੇ ਅੰਦਰ ਕੰਮ ਕਰ ਰਹੀ ਹੁੰਦੀ ਹੈ। ਜੋ ਹੇਠੋਂ ਕਲਾ ਮਰੋੜਦੀ ਹੈ ਤੇ ਇਹ ਗੈਬੀ-ਸੱਤਾ ਉਹੋ ਹੈ ਜਿਸ ਨੂੰ ਅਸੀਂ 'ਸੰਸਕਾਰ' ਆਖ ਆਏ ਹਾਂ। ਇਹ ਪੂਰਬਲੇ-ਕਰਮਾਂ ਦਾ ਸੰਗ੍ਰਹੀਤ ਟੋਕਰੀ ਹੈ ਜਿਸ ਨੂੰ ਅਸੀਂ ਨਾਲ ਖਿਚ ਲਿਆਉਂਦੇ ਹਾਂ : ਕਿਝ ? ਬੇਤਾਰ—ਤਾਰਾਂ ਰਾਹੀਂ ਜਿਨ੍ਹਾਂ ਦਾ ਵਰਣਨ ਅਸੀਂ ਉਪਰ ਕਰ ਆਏ ਹਾਂ। ਇਹ ਸੰਸਕਾਰ ਸਾਨੂੰ ਦਸਦੇ ਹਨ ਜੁ ਸਾਡਾ ਕੋਈ ਪਿਛਾ ਸੀ, ਅਸੀਂ ਕੋਈ ਨਵੇਂ ਸਿਰਿਓਂ ਵਾਹੋਦਾਹੀ ਨਹੀਂ ਜੰਮ ਪਏ, ਸਗੋਂ ਇਹ ਜਨਮ ਲਮੇਤਰੀ-ਲੜੀ ਦੀ ਇਕ ਜੰਗਲੀ ਹੈ, ਤੇ ਇਕ ਸੰਗਲੀ ਦੂਜੀ ਸੰਗਲੀ ਨਾਲ ਸੂਖਮ—ਕੜੀ ਦੁਆਰਾ ਪਰੋਈ ਹੋਈ ਹੈ। ਜੋ ਧਰਮ ਆਵਾਗਵਨ ਦਾ ਮਸਲਾ ਨਹੀਂ ਮੰਨਦੇ ਉਹ ਨਹੀਂ ਦਸ ਸਕਦੇ ਜੁ ਫਲਾਣਾ ਪੁਤ ਜਮਣ ਤੋਂ ਹੀ ਕਿਉਂ ਕਵੀ ਹੋ ਗਿਆ ਜਦ ਕਿ ਉਹਦੇ ਮਾਪੇ ਐਡੇ ਕੋਰੇ ਸਨ। ਸਗੋਂ ਕਈ ਮਾਪੇ ਪੁੱਤਾਂ ਨੂੰ ਇਨ੍ਹਾਂ ਪਾਸਿਆਂ ਵਲ ਜਾਣ ਤੋਂ ਹੋੜਦੇ ਹਨ, ਫਿਰ ਵੀ ਪੁੱਤ ਉਵੇਂ ਹੀ ਕਰਦੇ ਹਨ। ਇਕ ਪੱਛਮੀ ਕਵੀ ਜਿਸ ਦਾ ਨਾਮ ਪੋਪ (Pope) ਸੀ, ਬਾਬਤ ਪ੍ਰਸਿਧ ਹੈ ਜੁ ਉਹ ਜੰਮਣ ਤੋਂ ਹੀ ਕਵਿਤਾ ਲਿਖਦਾ ਸੀ। ਜਦ ਮਾਪਿਆਂ ਨੇ ਉਸ ਨੂੰ ਹੋੜਨ ਲਈ ਚੰਡਾਂ ਮਾਰੀਆਂ ਤਾਂ ਉਹ ਰੋ ਕੇ ਇਉਂ ਗਾਵਿਆ:

Papa – papa pity take
No more verses shall I make (A Pope)

ਭਾਵ ਉਹ ਰੋ ਕੇ ਵੀ ਕਵਿਤਾ ਹੀ ਗਾਂਦਾ ਸੀ। ਇਸ ਗੱਲ ਤੋਂ ਸਪਸ਼ਟ ਹੈ ਜੁ ਸਾਇੰਸ ਦਾ ਮਸਲਾ ਜੁ 'ਬਾਪ ਪਰ ਬੇਟਾ ਤੁਖਮ ਪਰ ਘੋੜਾ' ਭਾਵੇਂ ਕਿਸੇ ਹੱਦ ਤੋੜੀ ਠੀਕ ਹੈ, ਪਰ ਪੂਰਨ—ਸੱਤ ਨਹੀਂ, ਤੇ ਇਸ ਅਧੂਰੇ ਸੱਤ ਨੂੰ ਪੂਰਨ ਕਰਨ ਵਾਲੀ ਘੁੰਡੀ ਸੰਸਕਾਰ ਥਿਊਰੀ ਹੈ ਜੋ ਸਾਡੇ ਵਰਤਮਾਨ ਨੂੰ ਭੂਤ-ਕਾਲ ਨਾਲ ਗੰਢਦੀ ਹੈ, ਤੇ ਦੱਸਦਾ ਹੈ ਅਸੀਂ ਅੱਜ ਦੇ ਜਮੌਂਦਰੂ ਨਹੀਂ, ਅਨਿਕ ਜਨਮਾਂ ਦੇ ਪ੍ਰਗਟੇ ਹੋਏ ਹਾਂ, ਪਰ ਕਈ ਜਨਮ ਤਾਂ ਪੱਥਰਾਂ ਵਾਂਙ ਸਥਿੜ ਰਹੇ, ਫਿਰ ਦੂਵ ਟੁਰੇ, ਫਿਰ ਸੱਪਾਂ ਵਾਂਙ ਰੀਙ, ਫਿਰ ਹੱਥਾਂ ਭਾਰ ਟੁਰੇ ਤੇ ਟੰਗਾਂ ਉਪਰ ਉਠ ਖੜੋਤੇ, ਤੇ ਮਨੁੱਖਾ ਜੂਨ ਵਿੱਚ ਵੀ ਕਈ ਪਲਸੇਟੇ ਖਾਧੇ...... ਇਹ ਸਾਡਾ ਭੂਤ ਕਾਲ ਸਾਡੇ ਨਾਲ ਬੱਝੀ ਹੋਈ ਗੁੰਢੜੀ ਵਾਂਙ ਹੈ ਤੇ ਸਾਡੇ ਹਿਰਦੇ-ਕੰਦਰਾ ਵਿੱਚ ਛੁਪਿਆ ਪਿਆ ਹੈ, ਤੇ 'ਸੰਸਕਾਰ' ਬਣਕੇ ਉਂਗਮ ਖਲੋਂਦਾ ਹੈ। ਭਗਤ ਜਨ ਆਪਣਾ ਸਾਰਾ ਭੂਤ ਆਪਣੀਆਂ ਅੱਖਾਂ ਅੱਗੇ ਲਿਆਉਂਦੇ ਹਨ। ਤਦੇ ਹੀ ਤਾਂ ਥਰਕੰਬ ਕੇ ਇਉਂ ਆਖਦੇ ਹਨ:—

'ਬਹੁਤ ਜਨਮ ਬਿਛਰੇ ਥੇ ਮਾਧਉ
ਇਹੁ ਜਨਮੁ ਤੁਮਾਰੇ ਲੇਖੇ।
ਕਹਿ ਰਵਿਦਾਸ ਆਸ ਲਗਿ ਜੀਵਉ
ਚਿਰ ਭਇਓ ਦਰਸਨੁ ਦੇਖੇ।......'

ਮੇਰੀ ਪ੍ਰੀਤ ਗੋਬਿੰਦ ਸਿਉ ਜਿਨਿ ਘਟੈ ।
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ।'
(ਧਨਾਸਰੀ ਰਵਿਦਾਸ ਜੀ)

ਸਾਡਾ ਭੂਤ ਕਾਲ ਬੇਅੰਤ ਹੈ ਜੀਕਣ ਸਾਡਾ ਭਵਿੱਸ਼ਤ—ਕਾਲ ਬੇਅੰਤ ਹੈ । ਇਨ੍ਹਾਂ ਵਿੱਚ ਵਰਤਮਾਨ ਦੀ ਟੋਰਵੀਂ ਗੰਢ ਹੈ, ਕਿਉਂਕਿ ਇਹ ਗੰਢ ਰੋਜ਼ ਟੁਰ ਟੁਰਕੇ ਅੱਗੇ ਜਾ ਰਹੀ ਹੈ—ਜੋ ਅੱਜ ਹੈ ਸੋ ਝਟ ਪਟ ਕੱਲ ਬਣ ਜਾਂਦਾ ਹੈ, ਜੋ ਕੱਲ ਸੀ ਸੋ ਪਰਸੋਂ । ਪਰ ਸਾਡੇ ਅੰਦਰ ਇੱਕ ਡਾਢੀ ਡੂੰਘੀ ਗਾਰ ਹੈ ਜੋ ਪਿਛਲਾ ਕੱਤਿਆ-ਕਤਾਇਆ ਸਭ ਸਾਂਭ ਰੱਖਦੀ ਹੈ । ਇਹ ਗਾਰ ਕੀ ਹੈ ? ਇਹ ਸਾਡਾ ਅਚੇਤ-ਮਨ ਹੈ । ਜਿਸ ਵਿੱਚ 'ਸੰਸਕਾਰਾਂ' ਦੀਆਂ ਸੂਖਮ-ਛੱਲੀਆਂ ਵਲ੍ਹੇਟੀਆਂ ਪਈਆਂ ਹਨ। ਭਾਂਵੇਂ ਉਹ ਨਜ਼ਰ ਨਹੀਂ ਆਉਂਦੀਆਂ, ਪਰ ਹਨ ਜ਼ਰੂਰ, ਅੰਦਰ ਧੁਰ ਅੰਦਰ ।

(੩)

ਸਾਡੀਆਂ ਖ਼ਾਹਸ਼ਾਂ, ਤਾਂਘਾਂ, ਰਗਬਤਾਂ (ਮੰਗੀਆਂ-ਅਣਮੰਗੀਆਂ ਪੂਰੀਆਂ ਅਧ-ਪੂਰੀਆਂ) ਦੇ ਚਿੱਤਰ ਸਾਡੇ ਮਨ ਅੰਦਰ ਇੰਝ ਛੁਪੇ ਰਹਿੰਦੇ ਹਨ ਜੀਕਣ ਹਰ ਪ੍ਰਕਾਰ ਦੇ ਗਾਣੇ ਰੀਕਾਰਡਾਂ ਯਾ ਤਵਿਆਂ ਵਿੱਚ ਚੀਕ-ਬਲੋਲੇ ਬਣਕੇ ਛੁਪੇ ਹੋਏ ਯਾ ਚਿੱਤਰੇ ਹੋਏ ਹੁੰਦੇ ਹਨ, ਤੇ ਨਵਾਂ ਜਨਮ ਹੋਣ ਵੇਲੇ ਉਹੋ ਬੀਜ ਅੰਕੁਰ ਵਿੱਚ ਆਕੇ ਫੁਟ ਖਲੋਂਦੇ ਹਨ । ਭਾਵੇਂ ਸਾਰੇ ਸੰਸਕਾਰ ਝਟ ਪਟ ਨਾ ਵੀ ਫੁੱਟਣ ਫਿਰ ਵੀ ਸ਼ਿਸਤ ਲਾਕੇ ਬੈਠੇ ਰਹਿੰਦੇ ਹਨ ਤੇ ਆੜੇ ਵਕਤ ਉਪਰ ਅਪਣਾ ਤੀਰ ਬਣਾਕੇ ਸਾਨੂੰ ਘਾਇਲ ਕਰ ਛੱਡਦੇ ਹਨ । ਇਹ ਸੰਸਕਾਰ ਸਾਡੇ ਮਨ ਅੰਦਰ ਇੰਞ ਡੁੱਬੇ ਰਹਿੰਦੇ ਹਨ ਜੀਕਣ ਸਮੁੰਦਰ ਦੀ ਸਤਹ ਹੇਠ ਸਪੰਜ, ਘੋਗੇ ਤੇ ਮਗਰਮਛ ਆਦਿ ਜਲ-ਜੀਵ । ਇਨ੍ਹਾਂ ਛੁਪੇ ਹੋਏ ਚੋਰਾਂ ਨੂੰ ਮਾਰਨ ਲਈ ਸਾਡੇ ਹੱਥ ਕੀ ਮਸਾਲਾ ਹੈ ? ਉੱਤਰ ਹੈ ਜੁ ਐਸੇ ਤੀਰ ਦੀ ਲੋੜ ਹੈ ਜੋ ਪਾਣੀ ਚੀਰ ਕੇ ਵਿੱਚੋ ਵਿੱਚ ਕਾਟ ਕਰੇ । ਇਹ ਪਵਿੱਤ ਤੇ ਤੀਬਰ-ਤੀਰ ਹੋਰ ਕੀ ਹੋ ਸਕਦੇ ਹਨ 'ਸਿਵਾਏ ਗੁਰ-ਬਖਸ਼ੇ—ਪੂਰਨੇ ਯਾ ਗੁਰਮਤ ਸੰਸਕਾਰਾਂ ਦੇ' ਭਾਵ ਉਨ੍ਹਾਂ ਸ਼ਲੋਕ ਯਾ ਬਾਣੀਆਂ ਦਾ ਉਚਾਰਨ ਕਰਨਾ ਜੋ ਅਜਿਹੇ ਸਮੇਂ ਗੁਰੂ ਮਹਾਰਾਜ ਜੀ ਨੇ ਅਪਣੇ ਪਵਿਤ੍ਰ ਮੁਖਾਰ-ਬਿੰਦ ਤੋਂ ਉਚਾਰੀਆਂ ਸਨ, ਯਾ ਜਿਨ੍ਹਾਂ ਦੇ ਉਚਾਰਨ ਲਈ ਹੁਕਮ ਕੀਤਾ ਸੀ । ਵੇਖੋ, ਕੂਚ ਕਰਨ ਵਾਲਾ ਸਮਾਂ ਸਭ ਤੋਂ ਔਖਾ ਹੁੰਦਾ ਹੈ । ਇਸ ਵੇਲੇ ਹਰ ਕੋਈ ਰੋਂਦਾ ਕੁਰਲਾਉਂਦਾ ਹੈ । ਪਰ ਰਾਮ ਕਲੀ-ਸੱਦ ਵਿੱਚ ਗੁਰੂ ਮਹਾਰਾਜ ਜੀ ਦਾ ਇਸ ਸਮੇਂ ਲਈ ਪਵਿੱਤ੍ਰ ਹੁਕਮ ਇਉਂ ਹੈ:—

"ਤੁਸੀਂ ਪੁਤ ਭਾਈ ਪਰਵਰੁ ਮੇਰਾ
ਮਨਿ ਵੇਖਹੁ ਕਰਿ ਨਿਰਜਾਸਿ ਜੀਉ ।
ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ
ਗੁਰੂ ਗਾਇ ਹਰਿ ਪ੍ਰਭ ਪਾਸਿ ਜੀਉ ।

ਸਤਿਗੁਰਿ ਭਾਣੈ ਅਪਣੈ
ਬਹਿ ਪਰਵਾਰੁ ਸਦਾਇਆ ।
ਮਤ ਮੈਂ ਪਿਛੈ ਕੋਈ ਰੋਵਸੀ
ਸੋ ਮੈ ਮੂਲਿ ਨਾ ਭਾਇਆ ।
ਮਿਤੁ ਪੈਝੈ ਮਿਤੁ ਬਿਗਸੈ
ਜਿਸੁ ਮਿਤ ਕੀ ਪੈਜ ਭਾਵਏ ।"

ਭਾਵ ਇੱਥੇ ਸ੍ਰੀ ਗੁਰੂ ਵਾਕ ਇਉਂ ਹੈ ਕਿ ਜੋ ਸਾਡਾ ਮਿੱਤ੍ਰ ਹੈ ਉਸਨੂੰ ਇਸ ਸਮੇਂ ਰੋਣਾ ਨਹੀਂ ਸਗੋਂ ਵਿਗਸਣਾ, ਖੁਸ਼ ਹੋਣਾ ਚਾਹੀਦਾ ਹੈ, ਕਿਉਂਕਿ ਇਹ ਸਮਾਂ ਆਪਣੀ ਘੜੀ ਅਨੁਸਾਰ ਹਰ ਇਕ ਉਪਰ ਆਉਣਾ ਹੈ ।

ਸ੍ਰੀ ਦਰਬਾਰ ਸਾਹਿਬ ਵਿਚ ਵਿਸ਼ੇਸ਼ ਵਾਧਾ ਇਹ ਹੈ ਜੁ ਇਥੇ ਕੋਈ ਘਰੋਗੀ ਯਾ ਪ੍ਰਾਈਵੇਟ ਗੱਲ ਲਿਖਣ ਵਿਚ ਨਹੀਂ ਆਈ; ਨਹੀਂ ਤਾਂ ਕਈਆਂ ਧਾਰਮਕ ਗ੍ਰੰਥਾਂ ਵਿੱਚ ਇਤਿਹਾਸਕ ਮਸਾਲਾ ਐਨਾ ਲਿਖਿਆ ਹੁੰਦਾ ਹੈ । ਜੁ ਆਤਮਕ ਤੱਤ ਆਟੇ ਵਿੱਚ ਲੂਣ ਵਾਂਗ ਹੋ ਜਾਂਦਾ ਹੈ । ਇਸ ਦੇ ਉਲਟ ਸ੍ਰੀ ਗੁਰੂ ਗ੍ਰੰਥ ਜੀਉ ਵਿੱਚ ਨਿਰੋਲ ਆਤਮਕ ਵਿਚਾਰ ਹੈ; ਇਤਨਾ ਵੀ ਨਹੀਂ ਲਿਖਿਆ ਜੋ ਅਮਕੇ ਗੁਰੂ ਜੀ ਦਾ ਪਿਤਾ, ਮਾਤਾ ਜਾਂ ਸੰਤਾਨ ਕੀ ਸੀ । ਹਾਂ, ਉਂਝ ਜੇ ਕ੍ਰਿਸੇ ਵਰਣਨ ਵਿੱਚ ਸਹਜੇ ਜ਼ਿਕਰ ਆ ਗਿਆ ਹੋਵੇ ਤਾਂ ਗੱਲ ਜੁਦੀ ਹੈ, ਪਰ ਵਸੇਂ ਵਸੇਂ ਅਜਿਹੇ ਪ੍ਰਾਈਵੇਟ ਬ੍ਰਿਤਾਂਤ ਲਿਖਣ ਵਿੱਚ ਨਹੀਂ ਆਏ । ਪਰ ਕਿਧਰੇ ਕਿਧਰੇ ਟਾਂਵੇਂ ਟਾਂਵੇਂ ਸਾਨੂੰ ਕੁਝ ਅਜਿਹੇ ਵਰਣਨ ਵੀ ਮਿਲਦੇ ਹਨ ਜਿਨ੍ਹਾਂ ਨੂੰ ਪੜ੍ਹਕੇ ਪਤਾ ਲਗਦਾ ਹੈ ਜੁ ਫੁਲਾਣੇ ਆੜ ਸਮੇਂ ਸਾਡੇ ਅਰਸ਼ੀ ਪਿਤਾਮਿਆਂ ਨੇ ਕੀ ਕੀਤਾ ਸੀ । ਤੇ ਸਾਨੂੰ ਉਸ ਸਮੇਂ ਉਪਰ ਕੀ ਕਰਨਾ ਯੋਗ ਹੈ, ਜਿਹਾ ਕਿ ਮਰਨ ਸਮੇਂ ਲਈ 'ਸੱਦ' ਬਾਣੀ ਦਸਦੀ ਹੈ । ਇਸੇ ਤਰ੍ਹਾਂ ਹਰ ਪ੍ਰਕਾਰ ਦਾ ਨਵਾਂ ਤੇ ਮਹਾਨ ਕਰਮ-ਛੋਹਣ ਤੋਂ ਪਹਿਲੋਂ ਇਹ ਯਾਚਨਾ ਹੈ:—

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ।
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ।
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ।
ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ।
ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ।

(ਸ੍ਰੀ ਰਾਗ ਵਾਰ ਪਉੜੀ ੨)

ਇਸੇ ਤਰ੍ਹਾਂ ਸ੍ਰੀ ਦਰਬਾਰ ਸਾਹਿਬ ਜੀ ਵਿਚ ਖਾਸ ਖਾਸ ਬਾਣੀਆਂ ਹਨ ਜੋ ਖਾਸ ਖਾਸ ਸਮੇਂ ਉਪਰ ਪੜ੍ਹਨੀਆਂ ਉਚਿਤ ਹਨ, ਜਿਹਾ ਕਿ "ਲਾਂਵਾਂ" (ਸੂਹੀ ਮ: ੪) ਜੋ ਵਿਆਹ ਦੇ ਸਮੇਂ ਉਪਰ ਪੜ੍ਹਨੀਆਂ ਚਾਹੀਦੀਆਂ ਹਨ; "ਅਲਾਹਣੀਆਂ" (ਵਡਹੰਸ ਮ: ੧) ਜੋ ਮਰਨ

ਸਮੇਂ ਉਪਰ ਪੜ੍ਹੀਆਂ ਜਾਂਦੀਆਂ ਹਨ,ਨਾਵੇਂ ਮਹਲੇ ਦੇ ਸਲੋਕ ਜੋ ਉਦਾਸੀ ਦੇ ਸਮੇਂ ਪੜ੍ਹਨ ਨਾਲ ਦਿਲ ਵਿਚ ਸ਼ਾਂਤੀ ਆਉਂਦੀ ਹੈ; ਦਸਮ ਗ੍ਰੰਥ ਦੀ ਬਾਣੀ ਜਦ ਘੋੜੇ ਉਪਰ ਚੜ੍ਹਕੇ ਫੌਜ ਮਾਰਚ ਕਰ ਰਹੀ ਹੋਵੇ ਤੇ ਸਤਿ ਸ੍ਰੀ ਅਕਾਲ ਦਾ ਅਕਾਸ਼-ਚੁੰਮਵਾਂ ਜੈਕਾਰਾ ਦੁਸ਼ਟਾਂ ਦਾ ਮਨ ਚੀਰ ਰਿਹਾ ਹੋਵੇ। ਇਹ ਬਾਣੀਆਂ ਉਸ ਵੇਲੇ ਜਾਦੂ ਦਾ ਕੰਮ ਕਰਦੀਆਂ ਹਨ ਤੇ ਮਨ ਨੂੰ ਡੋਲਣ ਤੋਂ ਬਚਾਉਂਦੀਆਂ ਹਨ, ਜੀਕਣ ਵਾੜ ਹਰੇ ਭਰੇ ਖੇਤ ਨੂੰ ਉਜੜਨ ਤੋਂ ਬਚਾਂਦੀ ਹੈ। ਇਹ ਗੁਰਬਾਣੀ ਆੜੇ ਸਮੇਂ ਪਰ ਕੁਝ ਓਹੋ ਜਾਦੂ ਭਰਿਆ ਕੰਮ ਕਰਦੀ ਹੈ ਜਿਹਾ ਕਿ ਰਾਮ ਜੀ ਦੀ ਕਾਰ (ਚੱਕਰ) ਸੀਤਾ ਜੀ ਨੂੰ ਬਚਾਉਣ ਲਈ ਸਮਰਥ ਸੀ। ਸੱਚਮੁਚ ਗੁਰਸਿੱਖ ਇਸ ਬਾਣੀ ਦੇ ਸਹਾਰੇ ਅਪਣੇ ਆਪ ਨੂੰ ਇਉਂ ਸੰਨਧ-ਬਧ ਪਾਉਂਦਾ ਹੈ ਮਾਨੋਂ ਉਸ ਦੇ ਇਰਦ ਗਿਰਦ ਦਰੋਪਦੀ ਵਾਂਗ ਕਈ ਸੂਖਮ ਸੰਜੋਅ ਪਏ ਹੋਏ ਹਨ—

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈਂ।
ਚਉਗਿਰਦ ਹਮਾਰੈ ਰਾਮਕਾਰ ਦੁਖ ਲਗੈ ਨ ਭਾਈ।'

(ਬਿਲਾਵਲ ਮ: ੫)

ਗੁਰਮਤ ਸੰਸਕਾਰ ਉਸ ਵੇਲੇ ਕੀਤੇ ਜਾਂਦੇ ਹਨ ਜਿਸ ਵੇਲੇ ਪ੍ਰਾਣੀ ਦੀ ਜ਼ਿੰਦਗੀ ਵਿਚ ਕੋਈ ਵੱਡਾ ਹੇਰ ਫੇਰ ਯਾ ਚੱਕਰ ਅਰੰਭ ਹੋਇਆ ਹੋਵੇ, ਜਿਹਾ ਕਿ ਜੰਮਣਾ, ਕੁੜਮਾਈ, ਲਾਵਾਂ ਫੇਰੇ ਯਾ ਅਨੰਦ ਵੇਲੇ, ਚੜ੍ਹਾਈ ਕਰਨ ਵੇਲੇ, ਮੋਰਚਾ ਫਤੇ ਹੋਣ ਵੇਲੇ, ਕੂਚ ਕਰਨ ਵੇਲੇ, ਪ੍ਰਭਾਤ ਵੇਲੇ............ਭਾਵ ਉਨ੍ਹਾਂ ਸਮਿਆਂ ਤੇ ਜਦ ਮਨ ਖਾਸ ਕਾਰਨਾਂ ਕਰਕੇ ਡਾਢਾ ਨਰਮ ਤੇ ਪਿਘਲਿਆ ਹੋਇਆ ਹੁੰਦਾ ਹੈ। ਉਸ ਵੇਲੇ ਗੁਰਬਾਣੀ ਦੀ ਚੋਟ ਮਨ ਉਪਰ ਇੰਵ ਲਗਦੀ ਹੈ ਮਾਨੋਂ ਕਿਸੇ ਨੇ ਮੁਹਰ ਦਾ ਠੱਪਾ ਲਾਇਆ ਹੈ। ਵੇਖੋ, ਸੁਤੜੇ ਮਨ ਨੂੰ ਜਗਾਣ ਹੇਤ ਲਿਖੀ ਬਾਣੀ ਮਿਰਤਕ-ਭੂਮੀ ਉਪਰ ਕੋਈ ਜਾਦੂ ਦਾ ਅਸਰ ਰਖਦੀ ਹੈ:—

ਜਾਗਿ ਲੇਹੁ ਰੇ ਮਨਾ ਜਾਗਿ ਲੇਹੁ ਕਹਾ ਗਾਫਲ ਸੋਇਆ।
ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗ ਨਾ ਹੋਇਆ॥ ਰਹਾਉ॥
ਮਾਤ ਪਿਤਾ ਸੁਤ ਬੰਧ ਜਨ ਹਿਤ ਜਾ ਸਿਉ ਕੀਨਾ।
ਜੀਉ ਛੁਟਿਓ ਜਬ ਦੇਹ ਤੇ ਡਾਰਿ ਅਗਨਿ ਮਹਿ ਦੀਨਾ।੧।
ਜੀਵਤ ਲਉ ਬਿਉਹਾਰ ਹੈ ਜਗ ਕਉ ਤੁਮ ਜਾਨਉ।
ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ।

(ਤਿਲੰਗ ਮ: ੯)

ਜੁਧ ਸੰਗ੍ਰਾਮ ਵੇਲੇ ਹੇਠ ਲਿਖੀ ਬਾਣੀ ਪੜ੍ਹਨ ਨਾਲ ਮਨ ਨੂੰ ਐਡਾ ਤ੍ਰਾਣ ਆਉਂਦਾ ਹੈ ਜੁ ਮਨ ਮੌਤ ਦੇ ਮੂੰਹ ਵਿਚ ਵੀ ਨਹੀਂ ਡਰਦਾ:—

ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤ ਬਚਾਵੇ।

ਸ਼ੱਤ੍ਰੂ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨੇ ਪਾਵੈ।
ਰਾਖਤ ਹੈ ਅਪਨੋ ਕਰ ਦੈ ਕਰ ਪਾਪ ਸੰਬੂਹ ਨ ਭੇਟਨ ਪਾਵੈ।
ਔਰ ਕੀ ਬਾਤ ਕਹਾ ਕਹਿ ਤੋ ਸੋ ਸੁ ਪੇਟ ਹੀ ਕੇ ਪਟ ਬੀਚ ਬਚਾਵੈ।
(ਪਾਤਸ਼ਾਹੀ ਮ: ੧੦)

ਗੁਰਮਤ-ਸੰਸਕਾਰ ਸਾਨੂੰ ਸਮੇਂ ਸਮੇਂ ਉਪਰ ਡੰਕੇ ਦੀ ਚੋਟ ਨਾਲ ਪੁਕਾਰ ਕੇ ਦਸਦੇ ਹਨ ਜੋ ਸਾਡਾ ਗਾਡੀ-ਰਾਹ ਇਹ ਹੈ, ਤੇ ਜੇ ਇਸ ਆਵਾਜ਼ ਨੂੰ ਅਸੀਂ ਅਪਣੇ ਅੰਦਰ ਥਾਂ ਦੇਈਏ ਤਾਂ ਸਾਡਾ ਮਨ ਸਾਵਧਾਨ ਹੋ ਕੇ ਅਡੋਲ ਹੋ ਜਾਂਦਾ ਹੈ।

ਜਿੱਥੇ ਹੋਰ ਸੋਹਣੇ ਸੋਹਣੇ ਸੰਸਕਾਰ-ਸ਼ਬਦ ਗੁਰੂ ਮਹਾਰਜ ਜੀ ਨੇ ਉਚਾਰੇ ਹਨ, ਉਥੇ ਇੱਕ ਜੀਵਨ ਗੁੜ੍ਹਤੀ ਯਾ 'ਲੋਰੀ' ਵੀ ਉਚਾਰੀ ਹੈ। ਇਹ "ਲੋਰੀ' ਅਤੀ ਹੀ ਸੁਆਦਲੀ ਹੈ ਤੇ ਇਸ ਦੀ ਵਰਤੋਂ ਨਾਲ ਸਾਡੇ ਹਿਰਦੇ ਅੰਦਰ ਭਗਤੀ ਭਾਵ ਮੁਢ ਤੋਂ ਹੀ ਬੀਜਿਆ ਜਾ ਸਕਦਾ ਹੈ। ਇਸ ਸ਼ਬਦ ਦੇ ਉਦਾਹਰਨ ਨਾਲ ਮਾਂ ਪੁੱਤ ਦੋਹਾਂ ਦੇ ਮਨ ਵਿਚ ਅਕਹਿ-ਰਸ ਆਉਂਦਾ ਹੈ ਤੇ ਇਹ ਸ਼ਬਦ ਇਉਂ ਹੈ—

ਸਤਿਗੁਰ ਸਾਚੈ ਦੀਆ ਭੇਜਿ।
ਚਿਰੁ ਜੀਵਨੁ ਉਪਜਿਆ ਸੰਜੋਗਿ।
ਉਦਰੈ ਮਾਹਿ ਆਇ ਕੀਆ ਨਿਵਾਸੁ
ਮਾਤਾ ਕੈ ਮਨਿ ਬਹੁਤੁ ਬਿਗਾਸੁ।੧।
ਜੰਮਿਆ ਪੂਤੁ ਭਗਤੁ ਗੋਵਿੰਦ ਕਾ
ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥......
ਗੁਰਬਾਣੀ ਸਖੀ ਅਨੰਦੁ ਗਾਵੈ।
ਸਾਚੇ ਸਾਹਿਬ ਕੈ ਮਨਿ ਭਾਵੈ।੨।
ਵੱਧੀ ਵੇਲਿ ਬਹੁ ਪੀੜੀ ਚਾਲੀ।
ਧਰਮ ਕਲਾ ਹਰਿ ਬੰਧ ਬਹਾਲੀ।
ਮਨ ਚਿੰਦਿਆ ਸਤਿਗੁਰੂ ਦਿਵਾਇਆ।
ਭਏ ਅਚਿੰਤ ਏਕ ਲਿਵ ਲਾਇਆ।੩।
ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ।
ਬੁਲਾਇਆ ਬੋਲੈ ਗੁਰ ਕੈ ਭਾਣਿ।
ਗੁਝੀ ਛੰਨੀ ਨਾਹੀ ਬਾਤ।
ਗੁਰੁ ਨਾਨਕੁ ਤੁਠਾ ਕੀਨੀ ਦਾਤਿ। (ਆਸਾ ਮ: ੫)

ਗੁਰਮਤ ਸੰਸਕਾਰ ਬੀਜਣ ਨਾਲ ਸਾਡੇ ਹਿਰਦੇ ਅੰਦਰ ਨਿਜ ਪ੍ਰਕਾਸ਼ ਦੀ ਰੋਸ਼ਨੀ ਥਾਉਂ ਥਾਂ ਫੁਟਦੀ ਹੈ ਤੇ ਸਾਡਾ ਹਿਰਦਾ ਮੰਡਲ ਇੰਡਲ ਇੰਜ ਪ੍ਰਜ੍ਵਲਤ ਹੋ ਜਾਂਦਾ ਹੈ ਜੀਕਣ ਹਨੇਰੀ ਰਾਤ ਵਿਚ ਬੇਅੰਤ ਤਾਰੇ ਅਸਮਾਨ ਉਪਰ ਡਲ੍ਹਕਦੇ ਤੇ ਚਮਕਦੇ ਹਨ।

ਜੇ ਇਹ ਤਾਰੇ ਵੀ ਨਾ ਹੁੰਦੇ ਤਾਂ ਸਾਡਾ ਹਿਰਦਾ ਅਤੀ ਹੀ ਹਨੇਰਾ ਹੁੰਦਾ। ਇਨ੍ਹਾਂ ਦੀਵਟਾਂ ਦੁਆਰਾ ਖਿਚਿਆ ਹੋਇਆ ਨਾਮ ਰੂਪੀ ਚੰਦ੍ਰਮਾ ਵੀ ਰਾਤੀਂ ਸਾਡੇ ਅੰਦਰ ਚੜ੍ਹ ਹੀ ਖਲੋਂਦਾ ਹੈ। ਪਹਿਲੋਂ ਤਾਂ ਇਹ ਚੰਦ ਏਕਮ ਵਾਂਗ ਮੱਧਮ ਹੁੰਦਾ ਹੈ, ਪਰ ਫਿਰ ਪੂੰਨਿਆਂ ਵਾਂਗ ਸੰਪੂਰਨ ਹੋਕੇ ਇਤੇ ਝਲਕੇ ਮਾਰਦਾ ਹੈ ਜੁ ਅਸੀਂ ਸੰਸਕਾਰਾਂ ਦੇ ਬੰਧਨ ਤੋਂ ਛੁੱਟ ਕੇ 'ਨਿਹਕੇਵਲ' ਹੋ ਜਾਂਦੇ ਹਾਂ। ਫਿਰ ਆਕੇ ਜਾਂਦੇ ਹਾਂ ਨਿਸੰਗ, ਫਿਰ ਮਾਇਆ ਦੀ ਮੈਲ ਨਹੀਂ, ਚੌਰਾਸੀ ਦੇ ਚੱਕਰ ਨਹੀਂ, ਅਚੇਤ ਮਨ ਦੇ ਮਗਰਮੱਛ ਨਹੀਂ, ਸੁਚੇਤ ਮਨ ਦੇ ਕਾੜ੍ਹੇ ਨਹੀਂ, ਫਿਰ ਦੌੜ ਭੱਜ ਨਹੀਂ, ਕੂਕ ਪੁਕਾਰ ਨਹੀਂ, ਡੋਲਣਾ ਨਹੀਂ, ਡੁਬਣਾ ਨਹੀਂ, ਸਗੋਂ ਸਦਾ ਲਈ ਸਥਿਰਤਾ ਤੇ ਸਾਵਧਾਨਤਾ ਹੈ। ਯਥਾ:—

> ਥਿਰੁ ਘਰਿ ਬੈਸਹੁ ਹਰਜਨੁ ਪਿਆਰੇ।
> ਸਤਿਗੁਰਿ ਤੁਮਰੇ ਕਾਜ ਸਵਾਰੇ।੧। ਰਹਾਉ।
> ਦੁਸਟ ਦੂਤ ਪਰਮੇਸਰਿ ਮਾਰੇ।
> ਜਨ ਕੀ ਪੈਜ ਰਖੀ ਕਰਤਾਰੇ।
> ਬਾਦਿਸਾਹ ਸਾਹੁ ਸਭਿ ਵਸਿ ਕਰ ਦੀਨੇ।
> ਅੰਮ੍ਰਿਤ-ਨਾਮ ਮਹਾ-ਰਸ ਪੀਨੇ। (ਗਉੜੀ ਮ: ੫)

ਆਓ ਹੁਣ ਪਿਛਾਂਹ ਮੁੜਕੇ ਵੇਖੀਏ ਤੇ ਤੱਤ ਵਿਰੋਲੀਏ ਜੁ

(੧) ਮਰਨ ਵੇਲੇ ਕੀ ਹੁੰਦਾ ਹੈ ?
(੨) ਮੋਇਆ ਹੋਇਆ ਜੀਵ ਕਿਥੇ ਜਾਂਦਾ ਹੈ ?
(੩) ਮੋਏ ਹੋਏ ਜੀਵ ਨਾਲ ਕੀ ਵਾਪਰਦੀ ਹੈ ?
(੪) ਜੇ ਉਹ ਜੀਵ ਮੋਇਆ ਨਹੀਂ ਤਾਂ ਕਿਸ ਹਾਲਤ ਵਿੱਚ ਹੈ ?
(੫) ਕੀ ਅਸੀਂ ਮੋਏ ਹੋਏ ਪ੍ਰਾਣੀ ਨਾਲ ਗੱਲ ਬਾਤ ਕਰ ਸਕਦੇ ਹਾਂ ?

ਇਨ੍ਹਾਂ ਪ੍ਰਸ਼ਨਾਂ ਦੇ ਉਤਰ ਹੁਣ ਅਸੀਂ ਸੰਖੇਪ ਵਿਚ ਇਉਂ ਦੇ ਸਕਦੇ ਹਾਂ ਕਿਉਂਕਿ ਭੂਮਿਕਾ—ਅੰਕ ਵਿੱਚ ਕਿਉਂ ਤੇ ਕਿੰਝ ਉਪਰ ਕਾਫ਼ੀ ਚਾਨਣਾ ਪੈ ਚੁੱਕਾ ਹੈ:—

(੧) ਅਸੀਂ ਵੇਖ ਆਏ ਹਾਂ ਜੁ ਮਰਨ ਵੇਲੇ ਸਾਡੇ ਸਰੀਰ ਅੰਦਰ ਮਰਨ-ਹਿਲੂਣਾ **(Death agony)** ਆਉਂਦਾ ਹੈ......ਇਹ ਵਾਸਤਵ ਵਿਚ ਇਕ ਕਿਸਮ ਦਾ ਬੇਤਾਰ-ਬਰਕੀ ਵਰਗਾ ਸੁਨੇਹਾ ਹੈ, ਜਿਸਨੂੰ ਸੁਣਨ ਲਈ ਵਾਹਿਗੁਰੂ ਜੀ ਨੇ ਪੂਰਾ ਪੂਰਾ ਪ੍ਰਬੰਧ ਕੀਤਾ ਹੋਇਆ ਹੈ।

(੨) ਮੋਇਆਂ ਹੋਇਆ ਜੀਵ ਬੇਤਾਰ-ਬਰਕੀ ਸੁਨੇਹੇ ਨਾਲ ਉਸ ਗਰਭ ਵਿੱਚ ਚਲਾ ਜਾਂਦਾ ਹੈ ਜੋ ਦੇਸ, ਕਾਲ ਤੇ ਨਮਿਤ ਰਾਹੀਂ ਵਾਹਿਗੁਰੂ ਜੀ ਨੇ ਉਸ ਪ੍ਰਾਣੀ ਲਈ ਸੁਰ **(In tune)** ਕੀਤਾ ਹੋਇਆ ਹੋਵੇ, ਪੋਸਟ-ਮਾਸਟਰ ਕਾਰਡਾਂ ਲਫਾਫਿਆਂ ਨੂੰ ਆਪੋ ਅਪਣੇ ਖਾਨਿਆਂ ਵਿੱਚ ਸਾਰਟ ਕਰਦਾ ਹੈ; ਇਸੇ ਤਰ੍ਹਾਂ ਦੇਸ ਕਾਲ ਤੇ ਨਮਿਤ ਜਿਸ ਗਰਭ

ਵਿੱਚ ਤਿੰਨੇ ਰਲ ਮਿਲਦੇ ਤੇ ਮਰਦੇ ਜੀਵ ਦਾ ਪੂਰਨ ਪ੍ਰਤਿਬਿੰਬ ਪਾਉਂਦੇ ਹਨ ਉਸੇ ਹੀ ਖਾਨੇ ਵਿੱਚ ਉਹ ਪ੍ਰਾਣੀ ਢੁਕਦਾ ਬਣਦਾ ਤੇ ਫਿੱਟ ਆਉਂਦਾ ਹੈ। ਤੇ ਆ ਟਿਕਦਾ ਹੈ। ਜੀਕਣ ਤਿਕੋਣ ਮੋਰੀ ਵਿੱਚ ਤਿਕੋਣ ਸ਼ੈ ਟਿਕ ਸਕਦੀ ਹੈ ਚੌਗੁਠੀ ਨਹੀਂ, ਤੇ ਖਗੁਠੀ ਵਿਚ ਪੰਜਗੁਠੀ ਨਹੀਂ, ਉਸੇ ਤਰ੍ਹਾਂ ਜਿਤਨੇ ਕਿੰਗਰੇ ਮਰਨ ਵਾਲੇ ਜੀਵ ਵਿੱਚ ਹੁੰਦੇ ਹਨ ਉਤਨੇ ਹੀ ਕਿੰਗਰੇ ਵਾਲੇ ਗਰਭ ਵਿੱਚ ਨਵਾਂ-ਜੀਵ ਪ੍ਰਤੀਬਿੰਬ ਯਾ ਪਰਤੋ ਬਣਕੇ ਜਨਮ ਲੈਂਦਾ ਹੈ ਪਰ ਇਹ ਵਾਸਤਵ ਵਿੱਚ ਪ੍ਰਤੀਬਿੰਬ ਨਹੀਂ, ਕਿਉਂਕਿ ਆਤਮਾ ਤਾਂ ਅਗੇ ਪਿੱਛੇ ਸਭ ਥਾਈਂ ਅਗੇ ਹੀ ਸਾਂਝਾ ਸੀ; ਤੇ ਜਦ ਉਕਰੇ ਹੋਏ ਸੰਸਕਾਰ ਵੀ ਉਹੋ ਹਨ ਜੋ ਮੋਏ ਹੋਏ ਪ੍ਰਾਣੀ ਦੇ ਅਪਣੇ ਸਨ, ਤਾਂ ਵਾਸਤਵ ਵਿੱਚ ਨਵੇਂ-ਜੀਵ ਤੇ ਮਰਨ-ਵਾਲੇ-ਜੀਵ ਵਿਚ ਫ਼ਰਕ ਨਹੀਂ; ਮਾਨੋ ਉਹੋ ਹੀ ਜੀਵ ਇੱਕ ਜੱਗਾ ਨੂੰ ਛਡਕੇ ਦੂਜੀ ਜਗਾ ਆ ਗਿਆ ਹੈ।

(੩) ਕੀ ਮਰਨ ਵੇਲੇ ਜੀਵ ਉਡਕੇ ਆਉਂਦਾ ਹੈ ? ਉਸਦੇ ਨਾਲ ਮਰਨ ਪਿੱਛੋਂ ਕੀ ਵਾਪਰਦਾ ਹੈ.........ਇਨ੍ਹਾਂ ਪ੍ਰਸ਼ਨਾਂ ਦਾ ਉਤਰ ਅਸੀਂ ਅਗਲੇ ਕਾਂਡ ਵਿੱਚ ਚੱਲਕੇ ਵਿਚਾਰਾਂਗੇ।

(੪) ਜੇ ਜੀਵ ਮੋਇਆ ਨਹੀਂ ਤਾਂ ਕਿਸ ਹਾਲਤ ਵਿੱਚ ਹੈ ? ਅਸੀਂ ਉਪਰ ਦਸ ਆਏ ਹਾਂ ਜੋ ਗੁਰਮਤ ਵਿੱਚ ਮਰਨਾ ਤਾਂ ਚੋਲਾ ਹੀ ਬਦਲਨਾ ਹੈ, ਇਸ ਤੋਂ ਛੁਟ ਮਰਨਾ ਨੇਸਤ-ਨਾਬੂਦ ਹੋਣਾ ਨਹੀਂ। ਹਾਂ, ਮਰਨ ਦੇ ਪਿੱਛੋਂ ਇਕ ਤਬਦੀਲੀ ਜ਼ਰੂਰ ਸਾਡੇ ਵਿੱਚ ਆਉਂਦੀ ਹੈ। ਕੀ ? ਉਤਰ ਹੈ ਜੋ ਮਰਨ ਵੇਲੇ ਸਾਡੇ ਫੈਲੇ ਹੋਏ ਕਰਮ ਸਿਮਟਕੇ ਬੀਜ-ਰੂਪ ਸੰਸਕਾਰਾਂ ਵਿੱਚ ਬੱਦਲ ਜਾਂਦੇ ਹਨ। ਜੀਕਣ ਮਦਾਰੀ ਖੇਡ ਕਰਨ ਵੇਲੇ ਆਪਣਾ ਗੁਥਲਾ ਖੋਲ੍ਹਕੇ ਵੱਡਾ ਅਡੰਬਰ ਰਚ ਲੈਂਦਾ ਹੈ ਪਰ ਪਿੱਛੇ ਠੱਪਕੇ ਹਰ ਚੀਜ਼ ਗੁਥਲੇ ਵਿੱਚ ਵੜ ਜਾਂਦੀ ਹੈ, ਉਸੇ ਤਰ੍ਹਾਂ ਸਾਡੇ ਕਰਮਾਂ ਦੀ ਪਟਾਰੀ ਸਿਮਟ ਕੇ ਬੀਜ-ਰੂਪ ਬਣ ਜਾਂਦੀ ਹੈ, ਤੇ ਉਸੇ ਰੂਪ ਵਿੱਚ ਨਵੇਂ ਗਰਭ ਵਿੱਚ ਪ੍ਰਗਟ ਹੁੰਦੀ ਹੈ; ਤੇ ਫਿਰ ਬਚਪਨ ਤੋਂ ਜੁਆਨੀ ਤੇ ਜੁਆਨੀ ਤੋਂ ਬਢੇਪਾ ਆਉਂਦਾ ਹੈ ਯਾ ਕਈ ਵਾਰ ਅੱਧ-ਪਚੱਧ ਵਿੱਚ ਹੀ ਫਿਰ ਤੋਟਾ ਹੋ ਜਾਂਦਾ ਹੈ, ਜੀਕਣ ਚੜ੍ਹੀ ਹੋਈ ਗੁਡੀ ਦਾ ਬੋ-ਕਾਟਾ ਹੋ ਜਾਂਦਾ ਹੈ ਪਰ ਭਾਵੇਂ ਕੁਝ ਵੀ ਹੋਵੇ, ਇਤਨੀ ਗੱਲ ਸ਼ਪੱਸ਼ਟ ਹੈ ਜੁ ਉਹ ਪ੍ਰਾਣੀ ਮਰਨ ਦੇ ਪਿਛੋਂ ਵੀ ਹੈ, ਜ਼ਰੂਰ ਹੈ, ਭਾਵੇਂ ਸਾਡੀਆਂ ਅੱਖਾਂ ਤੋਂ ਉਹਲੇ ਹੈ—

(੫) ਅਖੀਰਲਾ ਪ੍ਰਸ਼ਨ ਇਹ ਹੈ ਜੁ ਕੀ ਅਸੀਂ ਮੋਏ ਹੋਏ ਪ੍ਰਾਣੀ ਨਾਲ ਗੱਲ ਬਾਤ ਕਰ ਸਕਦੇ ਹਾਂ ? ਇਸ ਦੇ "ਉੱਤਰ ਦੋ ਹਨ—ਹਾਂ ਵੀ ਤੇ ਨਹੀਂ ਵੀ।" ਕਿਉਂ ? ਇਸ ਦਾ ਉੱਤਰ ਅਸੀਂ ਹੇਠਾਂ ਪ੍ਰਗਟ ਕਰਨ ਦਾ ਯਤਨ ਕਰਾਂਗੇ, ਕਿਉਂਕਿ ਇਹ ਇਕ ਐਸਾ ਪ੍ਰਸ਼ਨ ਹੈ ਜਿਸ ਉਪਰ ਸੰਸਾਰ ਦੇ ਵੱਡੇ ਵੱਡੇ ਪੁਰਖਾਂ ਦੀਆਂ ਅੱਖਾਂ ਲੱਗੀਆਂ ਹੋਈਆਂ ਹਨ ਤੇ ਖਾਸ ਕਰਕੇ ਅੱਜ ਕੱਲ ਦੇ ਨੌਜਆਨ ਇਸ ਪ੍ਰਸ਼ਨ ਨੂੰ ਹਲ ਕਰਨ ਲਈ ਅਤੀ ਹੀ ਕਾਹਲੇ ਹਨ। ਕਈ ਵੀਰ ਤਾਂ ਅਪਣੀ ਜਾਨ ਹਥੇਲੀ ਤੇ ਰਖਕੇ ਵੀ ਇਸ ਪ੍ਰਸ਼ਨ ਦਾ ਉਤਰ ਮੰਗਦੇ ਹਨ।

ਆਓ ਜ਼ਰਾ ਪਹਿਲੋਂ 'ਹਾਂ' ਵਾਲਾ ਉੱਤਰ ਵੇਖੀਏ। ਕੀ ਮੋਏ ਹੋਏ ਪ੍ਰਾਣੀ ਨਾਲ

ਅਸੀਂ ਗੱਲਾਂ ਬਾਤਾਂ ਕਰ ਸਕਦੇ ਹਾਂ ਜੇ ਯਤਨ ਕਰੀਏ ? ਜੀ ਹਾਂ, ਕਰ ਸਕਦੇ ਹਾਂ; ਪੱਛਮ ਦੇ ਸਾਇੰਸਦਾਨ ਤੇ ਸਪਿਰਿਚੂਅਲਿਸਟ (Spiritualist) ਜਿਹਾ ਕਿ ਸਰ—ਲਾਜ (Sir O. lodge), ਮਾਇਰ (F. W. Myers) ਕੋਕਨ ਡਾਇਲ (Sir Arthur C. Doyle) ਆਦਿ ਇਹ ਸਾਬਤ ਕਰ ਚੁੱਕੇ ਹਨ ਜੁ ਉਹ ਅਪਣੇ ਮੋਏ ਹੋਏ ਸਰਬੰਧੀਆਂ ਨਾਲ ਗੱਲਾਂ ਬਾਤਾਂ ਕਰ ਬੈਠੇ ਹਨ ਜਿਸ ਦਾ ਸਬੂਤ ਉਹ ਇਹ ਦਿੰਦੇ ਹਨ ਜੁ ਕਈ ਅਜਿਹੀਆਂ ਗੱਲਾਂ ਵੀ ਉਨ੍ਹਾਂ ਨੂੰ 'ਮੀਡੀਅਮ'[1] (Mediums) ਨੇ ਦਸੀਆਂ ਹਨ ਜੋ ਹੋਰ ਕਿਸੇ ਨੂੰ ਪਤਾ ਨਹੀਂ ਸੀ ਸਿਵਾਏ ਮੋਏ ਹੋਏ ਪ੍ਰਾਣੀ ਦੇ । ਕਈ ਵਾਰੀ ਤਸਵੀਰਾਂ ਵੀ ਮੋਈਆਂ ਹੋਈਆਂ ਰੂਹਾਂ ਦੀਆਂ ਖਿੱਚੀਆਂ ਜਾਂਦੀਆਂ ਹਨ, ਭਾਵੇਂ ਇਸ ਬਾਬਤ ਬਹੁਤ ਸਾਰੇ ਸਾਇੰਸਦਾਨ ਸ਼ੱਕ ਵੀ ਕਰਦੇ ਹਨ । ਇਨ੍ਹਾਂ ਗੱਲਾਂ ਤੋਂ ਪਤਾ ਲਗਦਾ ਹੈ ਜੁ ਉਹ ਪ੍ਰਾਣੀ ਭਾਵੇਂ ਮਰ ਗਿਆ ਹੈ ਪਰ ਅੱਖੀਓਂ ਓਹਲੇ ਹੋਕੇ ਸਾਨੂੰ ਬੇਤਾਰ ਤਾਰਾਂ ਘੱਲਦਾ ਹੈ, ਨਾਲੇ ਸਾਡੇ ਸੁਨੇਹੇ ਲੈਂਦਾ ਦੇਂਦਾ ਵਟਾਉਂਦਾ ਤੇ ਸੁਣਦਾ ਹੈ । ਇਸ ਤਰੀਕੇ ਨਾਲ ਬੁਢੜੇ-ਲਾਜ (Lodge) ਨੇ ਨੱਢੜ-ਲਾਜ ਰੇਮੰਡ (Raymond) ਨਾਲ ਗੱਲਾਂ ਕੀਤੀਆਂ ਦੱਸੀਦੀਆਂ ਹਨ । ਇਸ ਵਿਚ ਕੋਈ ਸ਼ੱਕ ਨਹੀਂ ਜੁ-ਸਰ-ਲਾਜ ਜੋ ਕੁਝ ਆਖਦਾ ਹੈ ਸੱਚ ਆਖਦਾ ਹੈ, ਉਹ ਸੱਚ ਦਾ ਮੁਰੀਦ ਹੈ, ਉਹ ਇਕ ਰਿਸ਼ੀ-ਮੁਨੀ ਯਾ ਸੱਤ ਉਪਾਸ਼ਕ ਹੈ ।.........

ਪਰ ਹੁਣ ਸੋਚਣੇ ਵਾਲੀ ਗੱਲ ਇਹ ਹੈ ਜੁ ਸਰ-ਲਾਜ ਜਦ ਰੇਮੰਡ, ਅਪਣੇ ਮੋਏ ਪੁੱਤ ਨਾਲ ਗੱਲ ਕਰਦਾ ਹੈ ਤਾਂ ਉਹ ਸੱਚ ਮੁਚ ਕਿਸੇ ਰੂਹ' ਨਾਲ ਗਲ ਕਰ ਰਿਹਾ ਹੈ ਜੋ ਮਾਨੋਂ ਦੇਸ-ਕਾਲ ਦੇ ਪੜਦੇ ਦੇ ਉਹਲੇ ਹੈ ? ਪੱਛਮੀ ਸਾਇੰਸਦਾਨ ਕਹਿੰਦੇ ਹਨ, ਹਾਂ, ਸੱਚ-ਮੁਚ ਮੋਏ ਹੋਏ ਨਾਲ ਗੱਲਾਂ ਹੋ ਰਹੀਆਂ ਹਨ......ਪਰ ਮੇਰੀ ਜਾਚ ਵਿੱਚ ਇਹ ਗੱਲ ਇਉਂ ਹੈ ਜੁ ਸਾਡਾ ਮਨ ਹੀ ਇੱਕ ਜੀਉਂਦਾ-ਜਾਗਦਾ-ਬੋਲਦਾ ਸ਼ੀਸ਼ਾ ਹੈ, ਜੋ ਚੀਜ਼ ਵੀ ਤਾਂਘ ਨਾਲ ਢੂੰਡੀਏ ਉਹੋ ਹੀ ਇਸ ਵਿਚੋਂ ਸਿਰੋੜੀ ਕੱਢਕੇ ਨਿਕਲ ਆਉਂਦੀ ਹੈ; ਭਾਵ ਸਾਡਾ ਅਪਣਾ "ਅਧ-ਚੇਤ-ਮਨ (Sub-conscious Mind) "ਹੀ ਸਾਡੇ ਨਾਲ ਗੱਲਾਂ ਕਰਦਾ ਹੈ", ਭਾਵੇਂ ਉਹ ਸਾਡੇ ਅਪਣੇ ਆਪ ਰਾਹੀਂ ਬੋਲੇ ਭਾਵੇਂ 'ਮੀਡੀਅਮ' ਦੇ ਮੂੰਹ ਵਿਚ ਉਪਜਕੇ ਬੋਲੇ । 'ਰੇਮੰਡ'-ਲਾਜ ਆਪਣੇ ਸੰਸਕਾਰਾਂ ਅਨੁਸਾਰ ਕਿਧਰ ਹੋਰ ਚੋਲਾ ਪਾਕੇ ਵੱਜ-ਗੱਜ ਕੇ ਵਿਗਸ ਰਿਹਾ ਹੈ । ਜੇ ਉਹ ਅਪਣੇ ਪਿਤਾ ਨੂੰ ਉਤਰ ਦੇਣ ਲਈ ਕਿਧਰੇ ਖਲੋ ਜਾਵੇ ਤਾਂ ਮਾਨੋਂ ਉਸ ਵਿਚਾਰੇ ਦੇ ਵਿਕਾਸ ਵਿਚ ਡਾਢੀ ਰੁਕਾਵਟ ਹੈ, ਮਾਨੋ ਉਹ ਸਦਾ ਲਈ ਹੀ ਕੈਦ ਯਾਂ ਮੁੰਜਮਿਦ ਹੋ ਗਿਆ । ਨਹੀਂ ਨਹੀਂ ਉਹ ਤਾਂ ਕਿਸੇ ਅਨੂਪਮ ਦੇਸ਼ ਵਿਚ (ਭਾਵੇਂ ਇਹ ਜਗਤ ਹੋਵੇ ਜਿਸ ਵਿੱਚ ਅਸੀਂ ਵੱਸਦੇ ਹਾਂ, ਯਾ ਇਸ ਤੋਂ ਵੀ ਹੋਰ ਸੋਹਣਾ, ਕਿਉਂਕਿ ਮਾਇਕ ਜਗਤ ਦੇ ਵੀ ਵਾਹਿਗੁਰੂ ਜੀ ਨੇ ਬੇਅੰਤ ਦੇਸ ਬਣਾਏ ਹਨ ਜਿਹਾ ਕਿ ਅਨੰਤ-ਜਗਤ ਬੇਅੰਤ-ਵਿਸਥਾਰ ਤੋਂ ਭਾਸਦਾ ਹੈ) । ਫਿਰ ਉਹ ਕੀ ਸੱਤਾ ਹੈ ਜੁ ਛੁਪ ਲੁਕ ਕੇ ਸਰ-ਲਾਜ ਨਾਲ ਮਿਥੀਆਂ ਗੱਲਾਂ ਕਰਦੀ ਹੈ, ਉਹਦੇ

1. ਮੀਡੀਅਮ ਉਸ ਮਰਦ ਯਾ ਇਸਤ੍ਰੀ ਨੂੰ ਆਖਦੇ ਹਨ ਜਿਸਨੂੰ ਹੌਲ ਪਵੇ ਤੇ ਜੁ ਵਿਚੋਲਾ ਬਣਕੇ ਮੋਇਆਂ ਹੋਇਆਂ ਨਾਲ ਗੱਲਾਂ ਕਰ ਸਕੇ; ਇਹ ਕੋਈ ਕੋਈ ਖਾਸ ਪ੍ਰਾਣੀ ਹੁੰਦੇ ਹਨ ਜਿਨ੍ਹਾਂ ਦੀ ਬੜੀ ਕਦਰ ਹੈ ।

ਡੂੰਘੇ ਦੁੱਖ ਨੂੰ ਵੰਡਦੀ ਹੈ, ਉਹਦੇ ਜ਼ਖਮਾਂ ਉਤੇ ਪ੍ਰੀਤ ਮਲ੍ਹਮ ਲਾਉਂਦੀ ਹੈ ਤੇ ਵੱਡ-ਦਿਨ ਨੂੰ ਉਹਦੇ ਨਾਲ ਕ੍ਰਿਸਮਿਸ ਕੇਕ ਖਾਣ ਉਠ ਆਉਂਦੀ ਹੈ ? ਇਨ੍ਹਾਂ ਸਾਰੀਆਂ ਗੱਲਾਂ ਦਾ ਉਤਰ ਇੱਕ ਹੈ ਜੋ ਅਸੀਂ ਉਪਰ ਦੇ ਆਏ ਹਾਂ । ਕੀ ?

ਸਾਡੇ ਤਾਂਘਦੇ ਮਨ
ਦੀ
ਪਰਤਵੀਂ-ਗੂੰਜ ਯਾ ਕਿਰਨ
(ਕਿਸ ਵਿੱਚ ?
—
ਜਾਗ੍ਰਤ-ਜੋਤੀ : 'ਆਤਮਾ' ਵਿੱਚ !)
—
ਸਭ ਉੱਤਰ ਦੇਂਦੀ ਹੈ !!

ਪੱਛਮ-ਵਾਲੇ ਪਰੀ-ਪੂਰਨ ਜਾਗਦੀ ਜੋਤ 'ਆਤਮਾ' ਨੂੰ ਨਹੀਂ ਮੰਨਦੇ, ਇਸ ਕਰਕੇ ਉਹ ਇਸ ਗੱਲ ਦਾ ਉਤਰ ਨਹੀਂ ਦੇ ਸਕਦੇ ਜੁ ਉਤਰ ਕਿੱਥੋਂ ਆ ਗਿਆ ਹੈ । ਪਰ ਪੂਰਬ ਵਾਲੇ ਜਾਣਦੇ ਹਨ ਜੁ ਸਾਡਾ ਆਤਮਾ ਸਭ ਵਿੱਚ ਸਾਂਝਾ ਹੈ, 'ਮੀਡੀਅਮ' ਵਿੱਚ ਵੀ ਤੇ ਸਾਡੇ ਵਿਚ ਵੀ, ਤੇ ਇਹੋ ਅਪਣੀ ਵਿਲਕਣੀ ਯਾ ਸੱਚੀ ਤਾਂਘ ਦਾ ਉਤਰ ਮੀਡੀਅਮ—ਰੂਹ ਕੋਲੋਂ ਯਾ ਅਪਣੇ ਆਪ ਤੋਂ ਲੈਂਦਾ ਹੈ । ਜੇ ਅਸੀਂ ਪਵਿੱਤਰ ਹਿਰਦੇ ਨਾਲ ਤਾਂਘੀਏ ਤਾਂ ਜ਼ਰੂਰ ਸਾਡੀਆਂ ਅੱਖਾਂ ਅੱਗੇ ਗਵਾਚੀ ਹੋਈ ਮੋਹਣੀ-ਮੂਰਤ ਆ ਜਾਂਦੀ ਹੈ, ਤੇ ਜੇ ਸਾਡੀਆਂ ਅੱਖਾਂ ਅੱਗੇ ਨਾ ਵੀ ਆਵੇ ਤਾਂ ਕਮਲ ਹਿਰਦੇ ਵਾਲੀਆਂ ਮੀਡੀਅਮਾਂ ਦੇ ਦਿਲਾਂ ਵਿੱਚ ਤਾਂ ਗੂੰਜ ਜ਼ਰੂਰ ਉਠਦੀ ਹੈ । ਪਰ ਪ੍ਰਲੋਕੋਂ ਆਏ ਪ੍ਰਾਣੀ ਦੀ ਆਮਦ ਨਾਲ ਨਹੀਂ, ਕਿਉਂਕਿ ਉਹ ਪ੍ਰਾਣੀ ਤਾਂ ਅਪਣੀ ਯਾਤਰਾ ਉਪਰ ਟੁਰਕੇ ਦੂਜੇ ਪੜਾ ਉਪਰ ਵੀ ਜਾ ਅਪੜਿਆ ਹੈ । ਸਾਡਾ ਢੂੰਡਾਊ-ਮਨ ਅਪਣੀ ਲੋੜ 'ਉਨਮਨ' ਤੋਂ ਮੰਗਦਾ ਹੈ, ਤੇ ਉਨਮਨ' ਉਸੇ ਪ੍ਰਸ਼ਨ ਦਾ ਉਤਰ ਘੱਲ ਦੇਂਦਾ ਹੈ । ਵੇਖੋ, 'ਘੜਾ-ਉੱਠਣ ਵੇਲੇ ਯਾ ਮੇਚ-ਉੱਠਣ (**Table-rapping etc.**) ਵੇਲੇ ਸਾਡਾ ਅੱਧ ਚੇਤ ਮਨ ਹੀ ਸਾਡੇ ਹੱਥਾਂ ਨੂੰ ਪ੍ਰੇਰਕੇ ਟੁਰਾਂਦਾ ਹੈ ਤੇ ਇਵਾਣੇ ਆਦਮੀ ਸਮਝਦੇ ਹਨ ਜੋ ਕੋਈ ਰੂਹ ਆਕੇ ਇਨ੍ਹਾਂ ਨੂੰ ਚੁਕ ਰਹੀ ਹੈ............ਵਾਸਤਵ ਵਿੱਚ ਇਹ ਕੋਈ ਬਾਹਰੋਂ ਆਈ ਰੂਹ ਨਹੀਂ, ਇਹ ਤਾਂ ਸਾਡੇ ਮਨ ਦੀ ਹੀ ਬਿਜਲੀ-ਰੌ ਹੈ ਜੋ ਪ੍ਰਤੀਬਿੰਬ ਵਾਂਗ ਸ਼ੀਸ਼ੇ-ਹਿਰਦੇ ਤੇ ਪੈ ਕੇ ਅਪਣਾ ਜੁਆਬ ਆਪ ਦੇਂਦੀ ਹੈ ।

ਜੋ ਪ੍ਰਾਣੀ ਇਹ ਮੰਨਦੇ ਹਨ ਜੁ ਮੋਏ ਹੋਏ ਜੀਵਨ ਜਿੰਨ, ਭੂਤ ਯਾ ਚੁੜੇਲ ਬਣ ਜਾਂਦੇ ਹਨ, ਉਹ ਵੀ ਵਾਸਤਵ ਵਿੱਚ ਇਸੇ ਭੁਲੇਖੇ ਵਿੱਚ ਪੈਂਦੇ ਹਨ । ਕੀ ? ਜੀਵ ਤਾਂ ਅਪਣੀ ਜੀਵਨ-ਯਾਤਰਾ ਉਪਰ ਟੁਰ ਗਿਆ ਹੈ ਤੇ ਸੰਸਕਾਰਾਂ ਦੀ ਗੱਠੜੀ ਚੁਕ ਨਾਲ ਲੈ ਗਿਆ ਹੈ, ਪਰ ਉਹਦੇ ਮੂੜ੍ਹ ਮਿੱਤਰ ਸਮਝਦੇ ਹਨ ਜੁ ਅਜੇ ਫੁਲਾਣੇ ਮੜ੍ਹੇ—ਮਸਾਣ ਯਾ

1. ਇਹ ਘੜੇ ਆਦਿ ਵੀ **Seance** ਵੇਲੇ ਉਠਦੇ ਹਨ, ਭਾਵ ਅਖੌਤੀ 'ਸਪਿਰਿਚੂਅਲ' ਯਤਨ ਨਾਲ ।

ਮਕਾਨ ਵਿੱਚ ਮੌਜੂਦ ਹੈ! ਜੋ ਭਿਆਨਕ ਰੂਪ ਉਨ੍ਹਾਂ ਮੂੜ੍ਹ-ਮਿੱਤ੍ਰਾਂ ਨੂੰ ਨਜ਼ਰ ਆਉਂਦਾ ਹੈ ਉਹ ਟੁਰ-ਗਿਆ ਪ੍ਰਾਣੀ ਨਹੀਂ, ਸਗੋਂ ਇਹ ਤਾਂ ਉਨ੍ਹਾਂ ਦੇ ਅਪਣੇ ਵਿਗੜੇ ਹਲਕੋਏ-ਮਨ ਦਾ ਹੀ ਵਿਗਾੜ ਹੈ ਤੇ ਉਸ ਸੁਪਨੇ ਵਾਂਗ ਜੋ ਸਾਡਾ ਹਥ ਅਪਣੀ ਛਾਤੀ ਉਪਰ ਆਉਣ ਨਾਲ ਸਾਨੂੰ ਡਰਾਉਂਦਾ ਹੈ, ਸਾਡਾ ਅਪਣਾ ਹੀ ਵਿਗੜਿਆ ਹੋਇਆ ਮਨ ਹੈ। ਇਨ੍ਹਾਂ ਹੀ ਵਹਿਮਾਂ, ਅੰਧ—ਵਿਸ਼ਵਾਸ਼ਾਂ ਤੇ ਭਰਮਾਂ ਨੂੰ ਦੂਰ ਕਰਨ ਲਈ ਹੀ ਤਾਂ ਗੁਰਮਤ-ਸੰਸਕਾਰ ਅਕਸੀਰ ਦਾ ਕੰਮ ਕਰਦੇ ਹਨ, ਕਿਉਂਕਿ ਉਹ ਸਾਡੇ ਡੋਲਦੇ ਮਨ ਨੂੰ ਇੰਝ ਬੰਨ੍ਹ ਲੈਂਦੇ ਹਨ ਜੀਕਣ ਗਿਰਦੀ ਹੋਈ ਛੱਤ ਨੂੰ ਥੰਮ ਰੋਕ ਰਖਦਾ ਹੈ।

ਥੋੜੇ ਅੱਖਰਾਂ ਵਿੱਚ ਅਸੀਂ ਇਉਂ ਆਖ ਸਕਦੇ ਹਾਂ ਜੁ ਪੱਛਮੀ ਵਿਦਵਾਨ ਵਾਸਤਵ ਵਿੱਚ ਮੋਏ ਹੋਏ ਪ੍ਰਾਣੀਆਂ ਨਾਲ ਅਪਣੇ ਆਪ, ਭਾਵ 'ਉਨਮਨ' ਗੱਲਾਂ ਕਰਦੇ ਹਨ, ਤੇ ਉਹ ਉਨਮਨ, ਜੋ ਪਵਿੱਤਰ ਸ਼ੀਸ਼ਾ ਹੈ, ਸਾਡਾ ਭਾਵ ਤੋਲ ਕੇ ਜੁਆਬ ਦੇਂਦਾ ਹੈ—ਪ੍ਰੀਤ ਦਾ ਉਤਰ ਪ੍ਰੀਤ ਵਿੱਖ, ਖਿੱਚ ਵਿੱਚ, ਵੱਧਦੀ ਲਿਵ ਵਿੱਚ, ਤੇ ਕਰਮਾਂ ਦਾ ਉਤਰ ਵਧੇਰੇ ਸੰਸੇ, ਡਰਾਂ ਤੇ ਵਹਿਮਾਂ ਵਿੱਚ। ਸਾਡਾ ਅਪਣਾ 'ਆਤਮਾ' ਹੀ ਸਾਡਾ ਉੱਤਰ-ਬਖਸ਼ਕ ਹੈ।

ਜੇ ਇਹ ਗੱਲ ਸੱਚ ਹੈ ਤਾਂ ਕਈ ਵੀਰ ਪੁਛਣਗੇ, ਕੀ ਫਿਰ 'ਪ੍ਰੇਤ' 'ਭੂਤ' ਆਦਿ ਨਹੀਂ, ਕਿਉਂਕਿ ਉਤਰ ਤਾਂ ਸਾਡਾ ਅਪਣਾ ਹੀ ਆਤਮਾ ਲਿਲਕਦਾ-ਮਨ ਅਖਾਉਂ ਉਹਲੇ ਹੋ ਕੇ ਦੇ ਰਿਹਾ ਹੁੰਦਾ ਹੈ, ਜੀਕਣ ਗੂੰਜ ਸਾਡੀ ਅਪਣੀ ਹੀ ਆਵਾਜ਼ ਦਾ ਮੋੜਵਾਂ-ਅਕਸ ਹੁੰਦਾ ਹੈ। ਇਸ ਦਾ ਉੱਤਰ ਗੁਰਬਾਣੀ ਵਿਚ ਇਉਂ ਹੈ:—

(੧) ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ।
ਕਿਰਤ ਕੇ ਬਾਧੇ ਪਾਪ ਕਮਾਵਹਿ।
ਅੰਧੁਲੇ ਸੋਝੀ ਬੂਝ ਨ ਕਾਈ।
ਲੋਭੁ ਬੁਰਾ ਅਹੰਕਾਰਾ ਹੇ।..............
"ਪ੍ਰੇਤ-ਪਿੰਜਰ" ਮਹਿ ਦੂਖ ਘਨੇਰੇ।
ਨਰਕਿ ਪਚਹਿ ਅਗਿਆਨ ਅੰਧੇਰੇ।
ਧਰਮਰਾਇ ਕੀ ਬਾਕੀ ਲੀਜੈ
ਜਿਨਿ ਹਰਿ ਕਾ ਨਾਮੁ ਵਿਸਾਰਾਹੇ। (ਮਾਰੂ ਮ: ੧)

(੨) 'ਪਰੇਤਹੁ' ਕੀਤੋਨੁ 'ਦੇਵਤਾ' ਤਿਨਿ ਕਰਣੈ-ਹਾਰੇ।
ਸਭੇ ਸਿਖ ਉਬਾਰੀਅਨੁ ਪ੍ਰਭਿ ਕਾਜ ਸਵਾਰੇ।
ਨਿੰਦਕ ਪਕੜਿ ਪਛਾੜਿਅਨੁ ਝੂਠੇ ਦਰਬਾਰੇ।
ਨਾਨਕ ਕਾ ਪ੍ਰਭੁ ਵਡਾ ਹੈ ਆਪਿ ਸਾਜਿ ਸਵਾਰੇ।
(ਮ: ੫ ਵਾਰ ਗਉੜੀ)

ਇਨ੍ਹਾਂ ਮਹਾਂ-ਵਾਕਾਂ ਤੋਂ ਸਪਸ਼ਟ ਹੈ ਜੁ ਗੁਰੂ ਮਹਾਰਾਜ ਸਾਡੇ "ਅਗਿਆਨ-ਮੜ੍ਹੂ ਨੂੰ ਹੀ 'ਪ੍ਰੇਤ-ਪਿੰਜਰ' ਆਖਦੇ ਹਨ," ਤੇ ਗਿਆਨ ਸੂਰਜ ਦੀ ਰੌਸ਼ਨੀ ਨਾਲ ਇਹ ਚਮਕ

ਕੇ ਦੈਵ-ਸਰੂਪ ਬਣ ਜਾਂਦਾ ਹੈ। ਜਦ ਤੋੜੀ ਇਹ ਉਚੀ, ਸੂਚੀ ਅਕਹਿ ਅਵਸਥਾ ਨਹੀਂ ਲੱਭਦੀ ਤੱਦ ਤੋੜੀ ਅਸੀਂ ਪ੍ਰੇਤਾਂ ਵਾਂਗ ਹੀ ਸੰਸਾਰ ਬਨ ਵਿਚ ਭਰਮਦੇ ਹਾਂ। 'ਪ੍ਰੇਤ' ਉਹੋ ਹੈ ਜੋ ਅਤੀ-ਅਗਿਆਨੀ ਹੈ ਤੇ ਜੋ ਮਾਇਆ ਵਿੱਚ ਅਤਿਅੰਤ ਖੱਚਤ ਹੈ। ਜਿਨ੍ਹਾਂ ਪ੍ਰੀਤਵਾਨਾਂ ਨੂੰ ਦਰ ਦੀ ਸੋਝੀ ਪੈ ਗਈ ਹੈ ਉਨ੍ਹਾਂ ਦੀਆਂ 'ਰੂਹਾਂ' ਨੂੰ ਕੀ ਲੋੜ ਜੋ ਇਸ ਸੰਸਾਰ ਦੇ ਆਵਣ ਜਾਣ ਵਿੱਚ ਭੱਟਕਣ। ਇਸ ਵਾਸਤੇ ਓਹ ਵੀਰ ਜੋ ਆਖਦੇ ਹਨ ਜੁ ਅਸਾਂ ਬੁਧ ਮਹਾਰਾਜ ਜਾਂ ਫਲਾਣੇ ਰਿਸ਼ੀ ਮੁਨੀ ਦੀ ਰੂਹ ਨੂੰ ਬੁਲਾਕੇ ਗੱਲ ਕੀਤੀ ਹੈ ਮੂਲੋਂ ਹੀ ਭੁਲ ਕਰਦੇ ਹਨ.........ਇੰਝ ਆਖਣਾ ਤਾਂ ਉਹੋ ਗੱਲ ਹੈ ਜੁ ਉਪ੍ਰੋਕਤ ਰੂਹਾਂ ਸਾਡੇ ਕੋਲੋਂ ਵੀ ਭੈੜੀਆਂ ਸਨ ਜੋ ਅੱਜ ਤਕ ਭਰਮ ਰਹੀਆਂ ਹਨ ਤੇ ਆਵਾਗਉਣ ਦੀ ਫਾਂਸੀ ਵਿਚੋਂ ਨਹੀਂ ਨਿਕਲੀਆਂ। ਵਾਸਤਵ ਵਿਚ ਨ ਉਹ 'ਰੂਹਾਂ' ਦਸ ਕਾਲ ਵਿਚ ਕੈਦ ਹਨ, ਨ ਉਨ੍ਹਾਂ ਨੂੰ ਲੱਭਣਾ ਹੀ ਲਾਭਦਾਇਕ ਹੈ। ਇਹ ਤਾਂ ਅਪਣੀ ਤਾਘ ਨੂੰ ਹੀ ਵਧੇਰਾ ਵਧਾਉਣਾ ਹੈ, ਤੇ ਮੋਹ-ਖਚਤ ਹੋਣ ਦਾ ਵੱਡਾ ਸਬੂਤ ਦੇਣਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਜੁ ਮੋਏ-ਹੋਏ-ਪਤੀ ਵਾਸਤੇ ਪਤਨੀ ਤਾਘਦੀ ਹੈ, ਤੇ ਮੋਏ ਹੋਏ ਪੁਤ ਵਾਸਤੇ ਪਿਤਾ, ਪਰ ਜੋ ਇੰਝ ਕਰਦੇ ਹਨ ਉਹ ਵਾਸਤਵ ਵਿੱਚ ਜਾਗਦੀ-ਜੋਤ ਨੂੰ ਛੱਡ ਮਿਰਤਕ-ਮੜ੍ਹਿਆਂ ਨਾਲ ਦੋਸਤੀ ਲਾਈ ਬੈਠੇ ਹਨ ਉਹ ਗੁਆਚੇ ਹੋਏ ਪੁਤ, ਯਾ ਹੋਰ ਸਬੰਧੀਆਂ ਨੂੰ ਉਸੇ ਪੰਚਭੂਤਕ ਸਰੀਰ ਵਿੱਚ ਉਸੇ ਕੱਦ-ਬੁਤ, ਨਕ ਮੂੰਹ ਨਾਲ ਵੇਖਣਾ ਚਾਹੁੰਦੇ ਹਨ, ਪਰ ਦੇਹੀ ਤਾਂ ਮਾਟੀ ਸੀ, ਹਡ ਬੁਤ ਚੰਮ ਤਾਂ ਮਾਟੀ ਬੋਲਣ ਵਾਲੀ ਸ਼ੈ ਤਾਂ ਜਾਗਦੀ-ਜੋਤ ਬ੍ਰਹਮ ਸੀ, ਉਸ ਨੂੰ ਮੜ੍ਹੀਆਂ ਮਸਾਣਾਂ, ਜਾਂ ਤਸਵੀਰਾਂ ਯਾ ਤਾੜੀਆਂ ਨਾਲ ਲੱਭਣਾ ਬੁਤ-ਪ੍ਰਸਤੀ ਹੀ ਨਹੀਂ ਸਗੋਂ ਆਦਮ-ਪ੍ਰਸਤੀ ਹੈ, ਇਹ ਇਕ ਡਾਢਾ ਹਨੇਰ ਹੈ ਜਿਸ ਵਿੱਚ ਪੱਛਮ ਵਲ ਵਗੇ ਜਾ ਰਹੇ ਹਨ। ਮੋਇਆ ਕੌਣ ਹੈ ? ਗੁਰੂ ਮਹਾਰਾਜ ਜੀ ਦਾ ਪਵਿੱਤਰ ਉੱਤਰ ਇਉਂ ਹੈ—

ਦੇਹੀ ਮਾਟੀ ਬੋਲੈ ਪਉਣੁ ।
ਬੁਝੁ ਰੇ ਗਿਆਨੀ ਮੂਆ ਹੈ ਕਉਣੁ ?
ਮੂਈ ਸੁਰਤਿ ਬਾਦੁ ਅਹੰਕਾਰੁ ।
ਓਹ ਨ ਮੂਆ ਜੋ ਦੇਖਣ-ਹਾਰ ।
ਜੈ ਕਾਰਣਿ ਤਟਿ ਤੀਰਥ ਜਾਹੀ ।
ਰਤਨ ਪਦਾਰਥ ਘਟ ਹੀ ਮਾਹੀ ।
ਪੜਿ ਪੜਿ ਪੰਡਿਤੁ ਬਾਦੁ ਵਖਾਣੈ ।
ਭੀਤਰਿ ਹੋਦੀ ਵਸਤੁ ਨ ਜਾਣੈ ।
ਹਉ ਨ ਮੂਆ ਮੇਰੀ ਮੁਈ ਬਲਾਇ ।
ਓਹੁ ਨ ਮੂਆ ਜੋ ਰਹਿਆ ਸਮਾਇ ।
ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ।
ਮਰਤਾ ਜਾਤਾ ਨਦਰਿ ਨਾ ਆਇਆ । (ਗਉੜੀ ਮ: ੧)

ਧੰਨ ਧੰਨ ਨਿਰੰਕਾਰ ਪਿਤਾ ! ਭੁੱਲਿਆਂ ਨੂੰ ਰਾਹ ਪਾਉਣ ਵਾਲਿਆ ! ਅਸੀਂ ਅਗਿਆਨੀ ਅਧਲ, ਬੇ-ਪੀਰ: ਅਪਣੇ ਟੁੱਟੇ ਹੋਏ ਸਰਬੰਧੀ ਬਾਹਰ ਮੜ੍ਹੀ-ਮਸਾਣਾਂ, ਯਾ ਭੇੜ-ਭੜੱਥੇ ਘਰਾਂ (Hauted Houses) ਵਿੱਚ ਢੂੰਡਦੇ ਹਾਂ, ਅਸੀਂ ਸੂਰਜ ਨੂੰ ਸਵੇਰ ਵੇਲੇ ਪੱਛਮ ਵੱਲ ਲੱਭਦੇ ਹਾਂ, ! ਸਤਿਗੁਰੂ ਪਿਤਾ ! ਮੋਹ ਵਿਚ ਗੁਸੇ ਹੋਏ ਅਸੀਂ ਦਰ ਦਰ ਲਿਲਕਦੇ ਹਾਂ, ਕੁੱਤੇ ਵਾਂਙ ਅਪਣੀ ਮਨ ਹੱਡੀ ਚਬਾਕੇ ਸੁਆਦਲਾ ਲਹੂ ਚੱਟਦੇ ਹਾਂ ਪਰ ਇਹ ਪਤਾ ਨਹੀਂ ਜੁ ਇਹ ਲਹੂ ਅਪਣਾ ਹੀ ਹੈ ! ਨਿਰੰਕਾਰੀ ਪਿਤਾ, ਸਾਡੀਆਂ ਅੱਖਾਂ ਤੋਂ ਪੜਦਾ ਲਾਹ, ਤੇ ਇਹ ਦੱਸ ਜੁ ਮੌਤ ਮੋਹ ਗੁਸਿਆਂ ਦਾ ਵੱਡਾ ਹਕੀਮ ਹੈ, ਇਸ ਰਾਹੀਂ ਸਾਡੇ ਬੰਧਨ ਕਟੀਂਦੇ ਹਨ, ਨਹੀਂ ਤਾਂ ਅਸੀਂ ਮੋਹ ਚਿੱਕੜ ਵਿਚ ਵਧੇਰੇ ਖੁਭਦੇ ਖੁਭਦੇ ਕਿਧਰੇ ਹੇਠਾਂ ਪਾਤਾਲ ਵਿਚ ਜਾ ਅੱਪੜੀਏ । ਮੌਤ ਸਾਡੀ ਪਰਉਪਕਾਰੀ-ਮਾਂ ਹੈ ਜੋ ਸਾਡਾ ਨਾੜੂ, ਹਾਂ ਹਾਂ ਮਾਇਆ ਗੁਸਿਆ ਨਾੜੂ ਕੱਟਕੇ ਸਾਨੂੰ ਆਤਮ ਮੰਮਾ ਦੇਂਦੀ ਹੈ ਤੇ ਫਰਸ਼ ਤੋਂ ਚੁੱਕ ਸਾਡੀਆਂ ਅੱਖਾਂ ਫਿਰ ਅਰਸ਼ ਵਲ ਕਰਾਉਂਦੀ ਹੈ । ਹੇ ਮੌਤ-ਅੰਮੜੀਏ, ਆ, ਆ, ਆ, ਇਸ ਮੋਹ-ਗੁਸੇ ਸੰਸਾਰ ਵਿਚ ਤੈਂਡੀ ਅਤਿਅੰਤ ਲੋੜ ਹੈ, ਖਾਸ ਕਰਕੇ ਉਨ੍ਹਾਂ ਵਡਿਆਂ ਸ਼ਹਿਰਾਂ ਵਿਚ ਜੋ ਕੁਦਰਤ ਦੇਵੀ ਤੋਂ ਭੱਜਕੇ ਨਿੱਕਿਆਂ ਕੂਚਿਆਂ ਵਿਚ ਕੈਦ ਹੋ ਜਾਂਦੇ ਹਨ ਜਿੱਥੇ ਜੀਵਣ-ਵਾ ਤੇ ਨਿੱਘਾ-ਸੂਰਜ ਵੀ ਮੁਸ਼ਕਲ ਨਾਲ ਹੀ ਲਭਦਾ ਹੈ । ਓ ਮਾਤਾ, ਮੌਤ-ਮਾਤਾ, ਮੈਂਡੇ ਪਿਤਾ-ਘੱਲੀ ਅੰਮੜੀ, ਆ ਆ ਆ ! ਜੇ ਤੂੰ ਨਾ ਆਵੇਂ ਤਾਂ ਇਹ ਸਾਰਾ ਸੰਸਾਰ ਕੁਬੜਾ ਕੋੜਾ ਤੇ ਚਿਟ-ਝਾਟੜਾ ਹੋ .ਜਾਵੇ; ਜੇ ਤੂੰ ਨਾ ਹੋਵੇਂ ਤਾਂ ਇਹ ਸਾਰਾ ਸੰਸਾਰ ਬੇ-ਪੀਰ, ਨਿਗੁਰਾ, ਰਾਵਣ-ਰੂਪ ਹੋ ਜਾਵੇ; । ਓ ਮਿੱਠੀ-ਨੀਂਦੜੀਏ, ਆ, ਆ, ਆ, ਤੈਂਡੀ ਵੀ ਲੋੜ ਹੈ; ਜੁਗਜਗਾਂਤਰੀ ਦਿਨ-ਕਾੜ੍ਹੇ ਤੇ ਥਕੇਵੇਂ ਲਾਹੁਣ ਵਾਲੀਏ, ਬਸ ਤੂਹੇਂ ਹੀ ਸੰਜੀਵਣੀ ਬੂਟੀ ਹੈਂ । ਹੇ ਮੌਤ-ਮਾਤਾ, ਤੂੰ ਮੈਂਡੀ ਪੱਟੀ ਰੋਜ਼ ਰੋਜ਼, ਨਿੱਤ ਸਵੇਰੇ ਮੇਸਕੇ ਮੇਰੇ ਹੱਥ ਫੜਾਂਦੀ ਏਂ । ਹੇ ਮਾਤਾ, ਜੇ ਤੂੰ ਮੇਰੀ ਪੱਟੀ ਮੇਸ ਨਾ ਦੇਵੇਂ ਤਾਂ ਮੈਂ ਵੱਡੇ ਵੇਲੇ ਗੁਰਦੁਆਰੇ ਵਿਚ ਸੰਥਿਆ ਕਿੱਦਾਂ ਲੈਣ ਜਾਵਾਂ ! ਓ ਮਿੱਠੜੀਏ ਮਾਤਾ, ਆ ਆ ਆ, ਤੇ ਇਕ ਵੇਰ "ਅਜਿਹੀ ਪੱਟੀ ਪੂੰਝ ਜੁ ਫਿਰ ਪੂੰਝਣ ਦੀ ਲੋੜ ਹੀ ਨਾ ਪਵੇ; ਆਈਏ ਜਾਈਏ ਨਿਸੰਗ":—

"ਜੀਵਣੁ ਮਰਣਾ ਸਭੁ ਤੁਧੈ ਤਾਈ ।  
ਜਿਸੁ ਬਖਸੇ ਤਿਸੁ ਦੇ ਵਡਿਆਈ ।  
ਨਾਨਕ 'ਨਾਮੁ' ਧਿਆਇ ਸਦਾ ਤੂੰ ।  
ਜੰਮਣੁ ਮਰਣੁ ਸਵਾਰਣਿਆ ।" (ਮਾਝ ਮ: ੩)

# ੯.

# ਮਰਨ ਪਿੱਛੋਂ ਕੀ ਹੁੰਦਾ ਹੈ ?

"ਮਰਨਹਾਰ ਇਹ ਜੀਅਰਾ ਨਾਹੀ।" (ਗਉੜੀ ਮ: ੫)

ਮਰਨ ਪਿੱਛੋਂ ਕੀ ਹੁੰਦਾ ਹੈ ? ਇਹ ਇੱਕ ਬੜਾ ਅਣੋਖਾ ਤੇ ਡੂੰਘਾ ਪ੍ਰਸ਼ਨ ਹੈ। ਪਰ ਜਦ ਤੋੜੀ ਇਸ ਪ੍ਰਸ਼ਨ ਦਾ ਉੱਤਰ ਮਨ ਨੂੰ ਨਾ ਮਿਲੇ ਤਦ ਤੋੜੀ ਸ਼ਾਂਤੀ ਨਹੀਂ ਆਉਂਦੀ, ਮਨ ਘੁੰਮਣ-ਘੇਰੀਆਂ ਹਿਚਕੋਲਿਆਂ ਤੇ ਵਾ-ਵਰੋਲਿਆਂ ਵਿੱਚ ਬੱਝਾ ਰਹਿੰਦਾ ਹੈ —ਜੀਕਣ ਕੋਈ ਮੰਝਧਾਰ ਵਿੱਚ ਫਸ ਜਾਵੇ। ਕਿਆ ਚੰਗਾ ਹੁੰਦਾ ਜੇ ਕੋਈ ਮੋਇਆ ਹੋਇਆ ਪ੍ਰਾਣੀ ਸਾਡੇ ਕੋਲ ਆਉਂਦਾ ਤੇ ਅਪਣੀ ਸਭ ਹੱਡ-ਬੀਤੀ ਸੁਣਾਉਂਦਾ। ਪਰ ਅਫਸੋਸ, ਮੁਰਦੇ ਸਾਡੇ ਕੋਲ ਨਹੀਂ ਆਉਂਦੇ ਤੇ ਜੇ ਕੋਈ ਮਰਦਾ ਮਰਦਾ ਜਾਗ ਵੀ ਪਵੇ ਤਾਂ ਅਸੀਂ ਉਸ ਨੂੰ ਬੇਹੋਸ਼ ਹੀ ਸਮਝਕੇ ਉਸ ਦੀਆਂ ਗੱਲਾਂ ਉਪਰ ਇਤਨਾ ਵਿਚਾਰ ਨਹੀਂ ਕਰਦੇ, ਕਿਉਂਕਿ ਬਹੋਸ਼ ਤੇ ਮਦਹੋਸ਼ ਦੋਵੇਂ ਪਾਗਲ ਯਾ ਨੀਮ-ਪਾਗਲ ਹੋਇਆ ਕਰਦੇ ਹਨ। ਫਿਰ ਕੀ ਕੋਈ ਜ਼ਰੀਆ ਨਹੀਂ ਜੋ ਸਾਨੂੰ ਝਾਂਈਓਂ ਪਾਰਲੇ ਦੇਸ ਦੀ ਗੱਲ ਸੁਣਾਵੇ ?

ਪਿਆਰੇ ਪਾਠਕੋ ! ਸਾਡੇ ਕੋਲ ਜ਼ਰੀਆ ਹੈ, ਹਰ ਇੱਕ ਤਰੰਗ ਜੋ ਸਾਡੇ ਦਿਲ ਵਿੱਚ ਉੱਠਦਾ ਹੈ ਉਸਦੇ ਸ਼ਾਂਤ ਕਰਨ ਲਈ ਵਾਹਿਗੁਰੂ ਜੀ ਨੇ ਸਾਡੇ ਅੰਦਰ ਹੀ ਸਮਰੱਥਾ ਪਾਈ ਹੈ। ਜਦ ਅਸੀਂ ਬੱਚੇ ਸਾਂ ਤਾਂ ਬਲ ਪਿੱਛੇ ਭੱਜਦੇ ਸਾਂ, ਵੱਡੇ ਹੋਕੇ ਬਲ ਆਇਆ। ਬੱਚੇ ਹੁੰਦੇ ਅਸੀਂ ਪੈਸੇ-ਟਕੇ ਪਿੱਛੇ ਭੱਜਦੇ ਹਾਂ, ਜੁਆਨੀ ਉੱਪਰ ਦੌਲਤ ਲੱਝਦੀ ਹੈ; ਫਿਰ ਅਸੀਂ ਰੂਪ ਰੰਗ ਪਿੱਛੇ ਭੱਜਦੇ ਹਾਂ ਤਾਂ ਸਾਡੀ ਸ਼ਾਦੀ ਹੁੰਦੀ ਹੈ। ਸ਼ਾਦੀ ਹੀ ਨਹੀਂ, ਅਸੀਂ ਵਾਹਿਗੁਰੂ ਜੀ ਨਾਲ ਸਾਂਝੀਵਾਲ ਹੋ ਕਰਤਾ-ਪਦ ਦੇ ਹਿੱਸੇ ਵੰਡਾਂਦੇ ਹੋਏ ਸੰਤਾਨ ਪੈਦਾ ਕਰਦੇ ਹਾਂ। ਫਿਰ ਬੁੱਢੇ ਹੋਕੇ ਸਾਖੀ-ਪੁਰਸ਼ ਵਾਂਙ ਬਿਟ-ਬਿਟ ਤੱਕਦੇ ਤੇ ਪ੍ਰਸੰਨ ਹੁੰਦੇ ਹਾਂ। ਵੇਖੋ, ਇੱਕ ਤੋਂ ਅਨੇਕ ਕੀਕਣ ਹੋਈਦਾ ਹੈ। ਅਸੀਂ ਵੀ ਸੌ ਸਾਲ ਲਈ ਦੋ-ਇੱਟੀ ਮਸੀਤ, ਨਿੱਕਾ ਜਿਹਾ ਬ੍ਰਹਿਮੰਡ ਰਚ ਲੈਂਦੇ ਹਾਂ, ਜੀਕਣ ਮਕੜੀ ਅਪਣੇ ਇਰਦ ਗਿਰਦ ਜਾਲਾ ਯਾ ਤਾਣਾ ਬਾਣਾ ਤਣ ਲੈਂਦੀ ਹੈ। ਗੱਲ ਕੀ, ਸਾਡੇ ਵਿੱਚ ਸਮ੍ਰਥਾ ਹੈ। ਇਸ ਸਮ੍ਰਥਾ ਨੂੰ ਅਸੀਂ ਝਟ ਪਟ ਨਹੀਂ ਅੱਪੜਦੇ—ਪਹਿਲੋਂ ਕੋਮਲ ਵਾਸ਼ਨਾਵਾਂ ਨਿੱਕੀਆਂ ਨਿੱਕੀਆਂ ਕਰੂੰਬਲੀਆਂ ਵਾਂਙ ਸਾਡੇ ਹਿਰਦੇ ਵਿਚ ਉਠਦੀਆਂ ਹਨ, ਤਦ ਅਸੀਂ ਕਰੂੰਬਲੀ ਵਾਂਗ ਨਿਰਬਲ ਹੁੰਦੇ ਹਾਂ, ਪਰ ਇਹੋ ਵਾਸ਼ਨਾਂ ਫਿਰ ਸਾਡੇ ਵਿਚ ਤ੍ਰਾਣ ਪਾਂਦੀਆਂ ਹਨ, ਤੇ ਅਸੀਂ ਉਨ੍ਹਾਂ ਬੱਚਿਆਂ ਵਾਂਙ ਜੋ ਨਵੇਂ ਹੀ ਰਿੜ੍ਹਨਾ ਸਿੱਖਣ, ਭੱਜੇ ਫਿਰਦੇ ਹਾਂ। ਇਸੇ ਤਰ੍ਹਾਂ ਵਾਹਿਗੁਰੂ ਜੀ ਨੇ ਸਾਡੇ ਦਿਲ ਵਿੱਚ ਇਹ ਵਾਸ਼ਨਾਂ ਪ੍ਰਗਟ ਕੀਤੀ ਹੈ ਜੁ ਅਸੀਂ ਇੱਥੇ ਬੈਠ ਹੀ ਪ੍ਰਲੋਕ ਦਾ ਪਤਾ ਕੱਢੀਏ। ਪਹਿਲੋਂ ਪਹਿਲ ਤਾਂ ਇਸ ਦਾ ਪਤਾ ਲਗਾਣਾ

ਅਤੀ-ਅਸੰਭਵ ਭਾਸਦਾ ਹੈ ਤੇ ਬਹੁਤ ਪ੍ਰਾਣੀ ਇਸ ਉਚੇ ਟਿੱਲੇ ਤੇ ਅੱਪੜ ਵੀ ਨਹੀਂ ਸਕਦੇ, ਪਰ ਸਾਡੇ ਆਗੂ, ਸਾਡੇ ਚਾਨਣ-ਮੁਨਾਰੇ ਓਹ ਹਨ ਜੋ ਹਵਾਈ ਜਾਹਜ਼ਾਂ ਵਾਂਗ ਉੱਚੀਆਂ ਉੱਚੀਆਂ ਉਡਾਰੀਆਂ ਲਾਉਂਦੇ ਹਨ ਤੇ ਉਸ ਅਗੰਮਵੀਂ ਦੇਸ ਭਾਵ ਪ੍ਰਲੋਕ ਦਾ ਪਤਾ ਕੱਢਦੇ ਹਨ ਤੇ ਹੋਰਨਾਂ ਨੂੰ ਕੂਕ ਕੂਕ ਕੇ ਸੁਣਾਉਂਦੇ ਹਨ 'ਗੁਰੂ' ਕੌਣ ਹੈ? ਉਹ ਜੋ ਅਗਿਆਨ ਰੂਪੀ 'ਗੋ' ਵਿੱਚ ਗਿਆਨ ਰੂਪੀ ਰੌਸ਼ੀਨੀ (ਰੋ) ਪਾਵੇ। ਸਾਡੇ ਚਾਰ ਚੁਫੇਰ ਤਾਂ ਹਨੇਰਾ ਹੈ, ਪਰ ਸਾਡੇ 'ਗੁਰੂ' ਹਨੇਰਾ ਚੀਰ ਕੇ ਉਸ ਮੰਡਲ ਵਿੱਚ ਅਪੜੇ ਹਨ ਜਿੱਥੋਂ ਹਨੇਰਾ ਇੰਝ ਭੱਜਦਾ ਹੈ ਜੀਕਣ ਬਿੱਲੀ ਨੂੰ ਵੇਖ ਕੇ ਚੂਹਾ ਭੱਜਦਾ ਹੈ।

ਆਓ ਰਤਾ ਗਹੁ ਨਾਲ ਵਿਚਾਰੀਏ ਜੁ ਪ੍ਰਲੋਕ ਕੀਕਣ ਅੱਪੜੀਦਾ ਹੈ। ਉੱਤਰ ਹੈ ਜੁ ਪ੍ਰਲੋਕ ਜਾਣ ਵਾਸਤੇ ਸਾਨੂੰ ਇਨ੍ਹਾਂ ਅੱਖਾਂ ਤੋਂ ਇਲਾਵਾ ਹੋਰ ਅੱਖਾਂ ਦੀ ਲੋੜ ਹੈ। ਇਨ੍ਹਾਂ ਪੈਰਾਂ ਤੋਂ ਇਲਾਵਾ ਹੋਰ ਪੈਰਾਂ ਜਾਂ ਫੰਗਾਂ ਦੀ ਲੋੜ ਹੈ। ਤੁਸੀਂ ਪੁੱਛੋਗੇ ਕੀ ਉਹ ਅੱਖ ਦੂਰਬੀਨ ਨਹੀਂ ਜੋ ਦੂਰ ਤੋਂ ਤੱਕਦੀ ਹੈ ਤੇ ਘਰ ਬੈਠੇ ਚੰਨਾਂ, ਸੂਰਜਾਂ ਦਾ ਹਾਲ ਦੱਸ ਸਕਦੀ ਹੈ। ਉੱਤਰ ਹੈ, ਨਹੀਂ ਦੂਰਬੀਨ ਤਾਂ ਪ੍ਰਕਿਰਤਕ ਜਗਤ (**Material world**) ਨੂੰ ਵੇਖਦੀ ਹੈ, ਪਰ ਪ੍ਰਲੋਕ ਦੇਸ ਮਾਦੀ ਨਹੀਂ, ਉਹ ਤਾਂ ਅਤੀ ਸੂਖਮ ਅਤੀ ਸੂਛ, ਅਤੀ ਅਦ੍ਰਿਸ਼ਟ ਹੈ। ਦੂਰਬੀਨ ਤਾਂ ਮਾਨੋ ਇੱਕ ਕਿਸਮ ਦੀ ਐਨਕ ਹੈ ਜੋ ਸਾਡੇ ਦੀਦਿਆਂ ਦੀ ਮਦਦ ਕਰਦੀ ਹੈ। ਜੀਕਣ ਦੂਰਬੀਨ ਪ੍ਰਲੋਕ ਨੂੰ ਵੇਖਣੋਂ ਅਸਮ੍ਰਥ ਹੈ, ਤੀਕਣ ਹਵਾਈ ਜਾਹਜ਼, ਗੁਬਾਰੇ, ਆਦਿ ਵੀ ਉਸ ਉਚਾਈ ਤੇ ਪਹੁੰਚਣ ਤੋਂ ਅਸਮਰਥ ਹਨ। ਕਿਉਂ ? ਇਸ ਕਰ ਕੇ ਜੁ ਹਵਾਈ ਜਹਾਜ਼ ਆਦਿ ਵੀ ਮਾਦੀ ਜਗਤ ਨੂੰ ਕੱਛਣ ਵਾਲੀਆਂ ਮਸ਼ੀਨਾਂ ਹਨ, ਤੇ ਉਥੇ ਤੋੜੀ ਅੱਪੜ ਸਕਦੀਆਂ ਹਨ ਜਿੱਥੇ ਤੋੜੀ ਆਕਾਸ਼ ਹੈ, ਯਾ ਜਿੱਥੇ ਤੋੜੀ ਸੁੰਘਣ ਵਾਲੀ ਹਵਾ (**Oxygen**) ਦਾ ਦੌਰ ਦੌਰਾ ਹੈ, ਯਾ ਜਿੱਥੇ ਤੋੜੀ ਸੂਖਮ-ਵਾਯੂ (**Rarefied air**) ਦੇ ਪ੍ਰਮਾਣੂ ਭੱਜ ਸਕਦੇ ਹਨ। ਪਰ ਜਿੱਥੇ ਹਵਾ ਵੀ ਨਹੀਂ ਅੱਪੜ ਸਕਦੀ ਉਥੇ ਹਵਾਈ ਜਹਾਜ਼ ਕੀਕਣ ਜਾ ਸਕਦਾ ਹੈ ? ਜੀਕਣ ਮੱਛੀ ਉਥੇ ਤੋੜੀ ਜਾਂਦੀ ਹੈ ਜਿੱਥੇ ਤੋੜੀ ਪਾਣੀ ਹੈ-ਅੱਗ ਨਹੀਂ ਜਾ ਸਕਦੀ, ਉਸੇ ਤਰ੍ਹਾਂ ਮਾਇਆ ਦੇ ਆਲੇ (**Apparatns**) ਉਥੇ ਤੋੜੀ ਹੀ ਅੱਪੜ ਸਕਦੇ ਹਨ ਜਿੱਥੇ ਪ੍ਰਕਿਰਤਕ ਧਾਤੂ ਹੈ, ਉਸ ਤੋਂ ਅੱਗੇ ਜਾਣੋਂ ਅਸਮਰਥ ਹਨ। ਗੱਲ ਕੀ, ਸਾਇੰਸ ਸਾਨੂੰ ਖੰਭ ਤਾਂ ਦੇਂਦੀ ਹੈ, ਪਰ ਇਨ੍ਹਾਂ ਪਰਾਂ ਨਾਲ ਅਸੀਂ ਉਡ ਕੇ ਪ੍ਰਲੋਕ ਵਿੱਚ ਨਹੀਂ ਜਾ ਸਕਦੇ, ਭਾਵੇਂ ਸੂਰਜ ਦੇ ਲੜਲਗ ਤਾਰਿਆਂ ਦੀ ਪਾਤਰਾ ਲਈ ਤਾਂ ਜਾ ਵੀ ਸਕੀਏ। ਸਾਇੰਸ ਸਾਨੂੰ ਪਾਰਦਰਸ਼ਕ ਅੱਖਾਂ ਦੇਂਦੀ ਹੈ, ਜਿਨ੍ਹਾਂ ਨਾਲ ਅਸੀਂ ਤਾਰਿਆਂ ਦੇ ਹਿਰਦੇ ਕੇਂਦਰ ਤੇ ਡੂੰਘਾਈਆਂ ਤਾਂ ਵੇਖ ਸਕਦੇ ਹਾਂ ਪਰ ਪ੍ਰਲੋਕ ਨੂੰ ਨਹੀਂ ਦੇਖ ਸਕਦੇ। ਸਾਇੰਸ ਭਾਵੇਂ ਕਿਤਨੀ ਵੀ ਸੂਖਮ ਬਣੇ ਪਰ ਇਸ ਲੋਕ ਤੇ ਉਸ ਲੋਕ ਵਿੱਚ ਇਤਨਾ ਫਰਕ ਹੈ ਜਿਤਨਾ ਕਿ ਹਾਥੀ ਤੇ ਕੀੜੀ ਵਿੱਚ। ਜੇ ਹਾਥੀ ਆਖੇ ਮੈਂ ਸੂਈ ਦੀ ਅੱਖ ਵਿੱਚੋਂ ਨਿਕਲ ਜਾਵਾਂ ਤਾਂ ਮੁਸ਼ਕਲ ਹੈ, ਪਰ ਕੀੜੀ ਜੇ ਆਪਣਾ ਬਦਨ ਹੋਰ ਕਮਾ ਲਵੇ ਤਾਂ ਸ਼ਾਇਦ ਸੂਈ ਦੀ ਅੱਖ ਵਿੱਚੋਂ ਨਿਕਲ ਜਾਵੇ। ਹੁਣ ਇਹ 'ਹਾਥੀ' ਸਾਇੰਸ ਹੈ, ਤੇ ਕੀੜੀ ਮਾਨਸਿਕ

ਵਿਦਿੱਆ ਹੈ, ਪਰ ਇੱਨਾਂ ਦੋਹਾਂ ਵਿਦਿੱਆਂ ਦੇ ਉਪਰ ਇੱਕ ਹੋਰ ਸੂਖਮ ਹੈ, ਅਤੀ-ਪ੍ਰਬਲ ਬ੍ਰਹਮ-ਵਿਦਿੱਆ ਹੈ ਜਿਸ ਦਾ ਸਰੀਰ ਵਾਯੂ ਵਾਂਙ ਪਤਲਾ, ਸੂਰਜ ਵਾਂਙ ਤੀਬਰ, ਚੰਨ ਵਾਂਙ ਸੀਤਲ ਤੇ ਆਤਮਾ ਵਾਂਙ ਅਡੋਲ ਹੈ। ਬੱਸ, ਇਹ ਓਹ ਨੂਰੀ-ਪੋਸ਼ਾਕ ਹੈ ਜਿਸ ਨੂੰ ਪਹਿਨ ਅਸੀਂ ਕੁਰਸੀ ਤੋਂ ਉਠ ਅਰਸ਼ ਵਿੱਚ ਜਾ ਸਕਦੇ ਹਾਂ ਇਹ ਓਹ ਗਿਆਨ-ਅੰਜਨ ਹੈ ਜਿਸ ਨੂੰ ਪਾਕੇ ਸਾਨੂੰ ਗੈਬ ਦੀਆਂ ਗੱਲਾਂ ਘਰ ਬੈਠੇ ਟਿੰਜ ਭਾਸਦੀਆਂ ਹਨ। ਮਾਨੋਂ ਸਾਡੇ ਅੰਦਰ ਬੇ-ਤਾਰ ਤਾਰਾਂ (Wireless) ਖੜਕ ਰਹੀਆਂ ਹਨ। ਇਹ ਉਹ ਰੱਬੀ ਜੋਤ ਹੈ ਜਿਸ ਨੂੰ ਫੜ ਅਸੀਂ ਕੁੰਭੀ ਨਰਕ ਨੂੰ ਲੰਘ ਵਾਹਿਗੁਰੂ-ਮੰਡਲ ਵਿੱਚ ਅੱਪੜ ਸਕਦੇ ਹਾਂ। ਜੀਕਣ ਅੰਨ੍ਹੇ ਨੂੰ ਆਪਣੀ ਟੋਹਣੀ ਦਾ ਆਸਰਾ ਹੁੰਦਾ ਹੈ ਤੀਕਣ ਹੀ ਜਗਿਆਸੂ ਦੇ ਹੱਥ 'ਨਾਮ-ਰੂਪੀ' ਟੋਹਣੀ ਦੀ ਲੋੜ ਹੈ ਤਾਂ ਜੁ ਉਹ ਇਸ ਲੋਕ ਵਿੱਚ ਬੈਠਿਆਂ ਪ੍ਰਲੋਕ ਦਾ ਅਨੁਭਵ ਕਰ ਸਕੇ। ਯਥਾ ਸ੍ਰੀ ਗੁਰ ਵਾਕ :—

"ਜਿਉ ਅੰਧੁਲੇ ਹਥਿ ਟੋਹਣੀ ਹਰਿ ਨਾਮ ਹਮਾਰੈ।
ਰਾਮ ਨਾਮੁ ਹਰਿ ਟਕ ਹੈ ਨਿਸ ਦਉਤ ਸਵਾਰੈ ॥" (ਆਸਾ ਮ: ੫)

(੨)

ਮਰਨ ਵੇਲੇ ਕੀ ਹੁੰਦਾ ਹੈ? ਮੋਟਾ ਉਤੱਰ ਹੈ ਜੋ ਮਰਨ ਵੇਲੇ ਵੀ ਉਹ ਕੁਝ ਹੁੰਦਾ ਹੈ ਜੋ ਸਾਡੀ ਜ਼ਿੰਦਗੀ ਵੇਲੇ ਹੁੰਦਾ ਹੈ, ਕਿਉਂਕਿ ਮਰਨਾ ਸਿਰਫ਼ ਇੱਕ ਚੋਲੇ ਨੂੰ ਛੱਡ ਦੂਜੇ ਚੋਲੇ ਨੂੰ ਪਾਉਣਾ ਹੀ ਹੈ, ਤੇ ਜੋ ਘਾਲ ਅਸਾਂ ਇੱਥੇ ਘਾਲੀ ਹੈ ਉਸ ਨੂੰ ਅੱਗੇ ਜਾ ਕੇ ਸੰਭਾਲਣਾ ਹੈ, ਕਿਉਂਕਿ ਵਾਹਿਗੁਰੂ ਜੀ ਸਾਡੀ ਘਾਲ ਰਤਾ ਕੁ ਵੀ ਅਜਾਈਂ ਨਹੀਂ ਕਰਦੇ। ਯਥਾ ਸ੍ਰੀ ਗੁਰ ਵਾਕ :—

ਮੇਰਾ ਪ੍ਰਭੁ ਨਿਰਮਲ ਅਗਮ ਅਪਾਰਾ।
ਬਿਨੁ ਤਕੜੀ ਤੋਲੇ ਸੰਸਾਰਾ। (ਮਾਝ ਮ: ੬)
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ,
ਜੇਹਾ ਕੋਈ ਕਰੇ ਤੇਹਾ ਕੋਈ ਪਾਵੇ। (ਗਉੜੀ ਮ: ੩)

ਇਹ ਇੱਕ ਵੱਡਾ ਕਾਨੂੰਨ ਹੈ ਜੁ ਸਾਡੀ ਘਾਲ ਰਤਾ ਕੁ ਵੀ ਫ਼ਜ਼ੂਲ ਨਹੀਂ ਜਾਵੇਗੀ। ਸਾਡੀ ਜ਼ਿੰਦਗੀ ਕੀ ਹੈ? ਮਾਨੋਂ ਕਿਰਸਾਣੀ ਕਰਨ ਦਾ ਮੌਕਾ ਹੈ। ਪਹਿਲੋਂ ਅਸੀਂ ਜ਼ਮੀਨ ਵਿੱਚ ਹਲ ਚਲਾਉਂਦੇ ਹਾਂ, ਫਿਰ ਬੀਜ ਬੀਜਦੇ ਹਾਂ, ਫਿਰ ਫਸਲ ਉਗਦਾ ਹੈ, ਫਿਰ ਫੁੱਲ ਪੈਂਦਾ ਹੈ। ਇਹ ਸਭ ਘਟਨਾਵਾਂ ਸਾਡੀਆਂ ਅੱਖਾਂ ਅੱਗੇ ਵਰਤਦੀਆਂ ਹਨ; ਪਰ ਇੱਕ ਚੀਜ਼ ਪਿੱਛੇ ਰਹਿ ਜਾਂਦੀ ਹੈ। ਕੀ? ਅਸੀਂ ਫਲ ਅੱਗੇ ਜਾ ਕੇ ਕੱਟਦੇ ਹਾਂ— ਪ੍ਰਲੋਕ ਵਿੱਚ!

ਤੁਸੀਂ ਫਿਰ ਪੁੱਛੋਗੇ ਜੁ ਪ੍ਰਲੋਕ ਕਿੱਥੇ ਹੈ, ਤੇ ਕਿਤਨੀ ਦੂਰ ਹੈ, ਤੇ ਮਰਨ ਵੇਲੇ ਅਸੀਂ ਕਿਸ ਰੂਪ ਵਿੱਚ ਉਥੇ ਜਾਂਦੇ ਹਾਂ। ਇਨ੍ਹਾਂ ਸਾਰੀਆਂ ਗੱਲਾਂ ਦਾ ਸਮੁਚਾ ਉੱਤਰ ਇਹ ਹੈ

ਜੁ ਅੱਗੇ ਵੀ ਉਹੋ ਕੁਝ ਹੈ ਜਿਹਾ ਕਿ ਇਸ ਸਰੀਰ ਵਿੱਚ ਅਸੀਂ ਵੇਖਦੇ, ਸੁਣਦੇ ਯਾ ਅਨੁਭਵ ਕਰਦੇ ਹਾਂ। ਅਸੀਂ ਵੇਖ ਆਏ ਹਾਂ ਜੁ ਸਾਡਾ ਬ੍ਰਹਿਮੰਡ ਵੀ ਉਸ ਖਾਕੇ ਤੇ ਖਿੱਚਿਆਂ ਹੋਇਆ ਹੈ ਜਿਸ ਉਪਰ ਸਾਡਾ ਸਰੀਰ ਬਣਿਆ ਸੋਇਆ ਹੈ, ਤੇ ਫਿਰ ਅਦ੍ਰਿਸ਼ਟ ਪ੍ਰਮਾਣੂ ਵੀ ਉਸੇ ਤਰ੍ਹਾਂ ਬਣਦੇ ਹਨ ਜੀਕਣ ਖੰਡ ਬ੍ਰਹਿਮੰਡ। ਫਿਰ ਕੀਕਣ ਹੋ ਸਕਦਾ ਹੈ ਜੁ ਪ੍ਰਲੋਕ ਇਸ ਲੋਕ ਕੋਲੋਂ ਹੋਰ ਤਰ੍ਹਾਂ ਹੋਵੇ। ਇਸ ਦਾ ਭਾਵ ਇਹ ਨਹੀਂ ਜੁ ਉਹ ਪ੍ਰਲੋਕ ਵੀ ਨਿਰਾਪੁਰਾ ਇਸ ਜਗਤ ਵਾਂਙ ਹੈ। ਨਹੀਂ ਫਰਕ ਹੈ, ਵਾਹਿਗੁਰੂ ਜੀ ਨੇ ਕੋਈ ਦੋ ਚੀਜ਼ਾਂ ਇੱਕੋ ਜੇਹੀਆਂ ਨਹੀਂ ਬਣਾਈਆਂ। ਜੌੜੇ ਪੁੱਤ੍ਰ ਵੀ ਰਤਾ ਕੁ ਭਿੰਨ ਹੁੰਦੇ ਹਨ, ਕੋਲ-ਫੁੱਲ ਤੇ ਕੌਲ-ਪੱਤਰ ਵੀ ਰਤਾ ਕੁ ਭਿੰਨ ਹਨ ਤੇ ਭਿੰਨ ਹੋਣੇ ਚਾਹੀਦੇ ਹਨ। ਪਰ ਸਾਡਾ ਭਾਵ ਇਹ ਹੈ ਜੁ ਉਹ ਨਿਯਮ ਤੇ ਕਾਨੂੰਨ ਜੋ ਇੱਥੇ ਕੰਮ ਕਰ ਰਹੇ ਹਨ ਅੱਗੇ ਵੀ ਸੁਤੰਤ੍ਰਰ ਹਨ, ਤੇ ਆਪਣੇ ਕਰਤੱਵ ਵਿੱਚ ਤਤਪਰ ਹਨ। ਇਸ ਕਰਕੇ ਜੇ ਅਸਾਂ ਅੱਗੇ ਦਾ ਅਨੁਮਾਨ ਲਾਉਣਾ ਹੋਵੇ ਤਾਂ ਆਓ ਨਵੀਆਂ ਦਰਿਆਫਤਾਂ (Discoveries) ਦਾ ਖੋਲ੍ਹਕੇ ਨਿਰਨਾ ਕਰੀਏ ਜੋ ਸਾਨੂੰ ਇਸ ਸੰਸਾਰ ਵਿੱਚ ਹੌਲੀ ਹੌਲੀ ਆਪਣੇ ਆਪ ਸੂਛ-ਮਾਰਗ ਧਾਰਨ ਕਰਨ ਤੇ ਪਤਾ ਲਗਦੀਆਂ ਹੈਨ।

ਜਦ ਅਸੀਂ ਛੋਟੇ ਹੁੰਦੇ ਹਾਂ ਤਾਂ ਸਾਡਾ ਪਸ਼ੂਪੁਣਾ ਡਾਢਾ ਪ੍ਰਬਲ ਹੁੰਦਾ ਹੈ, ਅਸੀਂ ਬਾਂਦਰਾਂ ਵਾਂਙ ਨੱਚਦੇ ਹਾਂ ਤੇ ਚੁਘੇ ਲਾਉਂਦੇ ਹਾਂ, ਗਊਆਂ ਵਾਂਙ ਚਰਦੇ ਹਾਂ, ਕੁੱਤਿਆਂ ਵਾਂਙ ਲੜਦੇ ਤੇ ਰਿੱਛਾਂ ਸ਼ੀਹਾਂ ਵਾਂਙ ਲੋਕਾਂ ਦਾ ਲਹੂ ਤੀਂਦੇ ਹਾਂ। ਉਸ ਵੇਲੇ ਸਾਨੂੰ ਕਿਸ ਚੀਜ਼ ਦੀ ਲੋੜ ਹੈ ? ਡਰ ਦੀ, ਵਾਹਿਗੁਰੂ ਜੀ ਦੇ ਡਾਢੇ ਹੱਥ Omnipotence ਦੀ, ਕਿਉਂ ਕਿ ਸਿਆਣੇ ਆਖਦੇ ਹਨ, 'ਡੰਡਾ ਯਾਰ ਹੈ ਵਿਗੜਿਆਂ ਤਿਗੜਿਆਂ ਦਾ।' ਡਾਢੇ ਮੁੰਡਿਆਂ ਨੂੰ ਥੱਪੜ ਤੇ ਚਪੇੜਾਂ ਪੈਂਦੀਆਂ ਹਨ, ਘਰ ਵਿੱਚ ਵੀ ਤੇ ਬਾਹਰ ਵੀ। ਸਕੂਲ ਵਿੱਚ ਵੀ ਉਨ੍ਹਾਂ ਨੂੰ ਹੈਂਟਰ ਪੈਂਦੇ ਹਨ। ਤੇ ਜੇ ਉਹ ਆਪਣੀਆਂ ਭੈੜੀਆਂ ਵਾਦੀਆਂ ਨਾ ਛੱਡਣ ਤਾਂ ਉਨ੍ਹਾਂ ਨੂੰ ਜੇਹਲਖਾਨੇ ਦੀ ਚੱਕੀ ਚਲਾਉਣੀ ਪੈਂਦੀ ਹੈ। ਇਹ ਹੈ ਸਾਡੀ ਪਹਿਲੀ ਅਵਸਥਾ ਜਦ ਅਸੀਂ ਸੱਚਮੁਚ ਪਸ਼ੂ ਹੁੰਦੇ ਹਾਂ, ਤੇ ਪਸ਼ੂਆਂ ਵਾਂਙ ਸਾਨੂੰ ਟੋਰਨ ਲਈ ਡੰਡ ਦੀ ਲੋੜ ਹੈ। ਸੋ ਅਜੇਹੇ ਪ੍ਰਾਣੀਆਂ ਲਈ ਸਿਆਣਿਆਂ ਨੇ ਪ੍ਰਲੋਕ ਵਿੱਚ ਅਨੇਕਾਂ ਕਿਸਮ ਦੇ 'ਨਰਕ' ਦਰਸਾਏ ਹਨ, ਜਿੱਥੇ ਅਨੇਕਾਂ ਪ੍ਰਕਾਰ ਦੀਆਂ ਤਕਲੀਫਾਂ ਸਾਡੇ ਤਨ ਨੂੰ ਚਿੱਤੀਆਂ ਜਾਣਗੀਆਂ। ਗੁਰੂ ਮਹਾਰਾਜ ਜੀ ਨੇ ਅਜਿਹੇ ਪੁਰਸ਼ਾਂ ਦੇ ਕਸ਼ਟ ਨੂੰ 'ਤਿਲ ਪੀੜਨ' ਤੇ 'ਕੁੱਠੇ ਮਾਸ' ਨੂੰ ਕਬਾਬ ਕਰਨ ਵਾਲੀਆਂ ਮਸਾਲਾਂ ਤੋਂ ਪ੍ਰਗਟ ਕੀਤਾ ਹੈ। ਇਨ੍ਹਾਂ ਲਈ ਵਾਹਿਗੁਰੂ ਉਹੋ ਭਿਆਨਕ ਰੂਪ ਸਾਧਨ ਕਰਦੇ ਹਨ ਜਿਹਾ ਕਿ 'ਜਮਦੂਤ' ਯਾ 'ਇਜ਼ਰਾਈਲ' ਦੇ ਕਰਤੱਵਾਂ ਤੋਂ ਪ੍ਰਗਟ ਹੈ ਯਥਾ ਸ੍ਰੀ ਗੁਰੂ ਵਾਕ—

"ਨਾਨਕ ਆਖੈ ਰੇ ਮਨਾ ਸੁਣੀਐ ਸਿਖ ਸਹੀ।
ਲੇਖਾ ਰਬੁ ਮੰਗਸੀਆ ਬੈਠਾ ਕਢਿ ਵਹੀ।
ਤਲਬਾ ਪਉਸਨੀ ਆਕੀਆ ਬਾਕੀ ਜਿਨਾ ਰਹੀ।

ਅਜਰਾਈਲੁ ਫਰੇਸਤਾ ਹੋਸੀ ਆਇ ਤਈ।
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ।
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ।"

(ਰਾਮਕਲੀ ਵਾਰ ਮ: ੫)

(੩)

ਪਰ ਇਹ ਸਾਡੀ ਪਹਿਲੀ ਅਵਸਥਾ ਹੈ। ਜੀਕਣ ਚੰਗੇ ਮੁੰਡਿਆਂ ਲਈ ਡੰਡੇ ਦੀ ਲੋੜ ਨਹੀਂ, ਇਸੇ ਤਰ੍ਹਾਂ ਚੰਗੇ ਪੁਰਸ਼ਾਂ ਲਈ 'ਨਰਕ' ਦੀ ਕੋਈ ਲੋੜ ਨਹੀਂ। ਤਾਂ ਫਿਰ ਕਿਸ ਚੀਜ਼ ਦੀ ਲੋੜ ਹੈ ? ਉੱਤਰ ਹੈ ਜੁ ਵਿਚਕਾਰਲੇ ਮੇਲ ਦੇ ਪੁਰਸ਼ਾਂ ਲਈ ਜਜ਼ਾ ਤੇ ਸਜ਼ਾ ਕਾਫੀ ਹੁੰਦੀ ਹੈ। ਭਾਵ ਜੇ ਕੋਈ ਚੰਗਾ ਕੰਮ ਕਰੇ ਤਾਂ ਸਤਕਾਰਨਾ, ਜੇ ਮੰਦਾ ਕਰੇ ਤਾਂ ਛੋਟਾ ਮੋਟਾ ਡੰਡ ਦੇਣਾ। ਭਾਵੇਂ ਇਹ ਡੰਡ ਉਹ ਨਹੀਂ ਜੋ 'ਨਰਕ' ਵਿਚ ਸੁਟਣ ਵਾਲਾ ਹੈ, ਪਰ ਆਦਰ ਭਾਉ ਯਾ ਨਿਰਾਦਰ ਵੀ ਬੜੀ ਭਾਰੀ ਗੱਲ ਹੈ। ਗੱਲ ਕੀ, ਇਸ ਅਵਸਥਾ ਤੇ ਅੱਪੜਕੇ ਪ੍ਰਾਣੀਆਂ ਲਈ 'ਸੁਰਗ' ਅਨੇਕ ਕਿਸਮਾਂ ਦੇ ਖਿਡੌਣੇ ਹਨ, ਜਿਨ੍ਹਾਂ ਨੂੰ ਵੇਖ ਕੇ ਅਸੀਂ ਪਰਚਦੇ ਹਾਂ ਤੇ ਹੌਲੀ ਹੌਲੀ ਅਗਾਂਹ ਨੂੰ ਪੈਰ ਰਖਦੇ ਹਾਂ। 'ਸੁਰਗ' ਇਸ ਲਈ ਕੀ ਹੈ ? ਇਹ ਉਹ ਪਉੜੀ ਹੈ ਜਿਸ ਦਾ ਇੱਕ ਅੱਡਾ ਇਹ ਪ੍ਰਕਿਰਤਕ ਜਗਤ ਹੈ, ਤੇ ਦੂਜਾ ਸਿਰਾ 'ਪ੍ਰਲੋਕ' ਵਿੱਚ ਹੈ। ਸਿਆਣੇ ਆਦਮੀ ਇਸ ਪਉੜੀ ਨੂੰ ਅੱਗੋਂ ਚਾਰ ਪੰਜ ਹਿੱਸਿਆਂ ਵਿਚ ਵੰਡਦੇ ਹਨ : ਸਾਲੋਕ' ਭਾਵ ਉਸ ਲੋਕ ਵਿੱਚ ਜਾਣਾ ਜਿਸ ਵਿੱਚ ਪਰਮਾਤਮਾਂ ਹੈ, ਮਾਨੋ ਕੋਈ ਪ੍ਰਾਣੀ ਅਫਰੀਕਾ ਨੂੰ ਛੱਡ ਭਾਰਤ ਵਰਸ਼ ਵਿੱਚ ਆਵੇ। 'ਸਾਲੋਕ' ਤੋਂ ਅੱਗੇ 'ਸ਼ਾਮੀਪ' ਹੈ। ਹੁਣ ਜਗਿਆਸੂ ਹੋਰ ਅਗਾਂਹ ਜਾਂਦਾ ਹੈ, ਮਾਨੋਂ ਹਰਿਦੁਆਰ ਅੱਪੜ ਗਿਆ ਹੈ ਤੇ ਇਸ ਕਰ ਕੇ ਕੈਲਾਸ਼ ਰੂਪੀ ਵਾਹਿਗੁਰੂ ਜੀ ਦੇ ਨੇੜੇ ਹੋ ਗਿਆ ਹੈ। ਫਿਰ 'ਸਾਮੀਪ' ਤੋਂ ਅੱਗੋਂ 'ਸਾਯੁੱਜ' ਹੈ, ਜੀਕਣ ਕੋਈ ਹਰਿਦੁਆਰ ਤੋਂ ਅੱਗੇ ਗੰਗੋਤਰੀ ਵੱਲ ਟੁਰ ਪਾਵੇ, ਤੇ ਟੁਰਦੇ ਟੁਰਦੇ ਮਾਨ ਸਰੋਵਰ ਦੇ ਕੰਢੇ ਉੱਪਰ ਜਾ ਅੱਪੜੇ। ਫਿਰ ਇਸ ਤੋਂ ਪਰੇ 'ਸਾਰੂਪ' ਹੈ, ਭਾਵ ਇਤਨਾ ਨਿਰਮਲ ਯਾ ਸ਼ੁੱਧ ਬਣ ਜਾਵੇ ਮਾਨੋਂ ਉਹ ਪ੍ਰਾਣੀ ਮਾਨ ਸਰੋਵਰ ਦਾ ਹੀ ਰੂਪ ਹੋ ਗਿਆ ਹੈ। ਗੱਲ ਕੀ, ਜੀਕਣ ਡਰ ਦੇ ਘਰ ਵਿੱਚ ਅਨੇਕ ਪ੍ਰਕਾਰ ਦੇ ਥਾਂ ਟਿਕਾਣ ਸਨ, ਤੀਕਣ ਉਤਸ਼ਾਹ ਦੇ ਘਰ ਵਿੱਚ ਵੀ ਅਨੇਕਾਂ ਦਰਜੇ ਹਨ, ਤਾਂ ਜੁ ਪ੍ਰਾਣੀ ਸਿਲਸਿਲੇ ਵਾਰ ਉੱਨਤੀ ਕਰ ਸਕੇ। ਇਹ ਪਉੜੀ, ਦਰਜੇਵਾਰ ਉੱਨਤੀ ਵਾਲੀ, ਸ੍ਰੀ ਜਪੁਜੀ ਦੇ ਅੰਤ ਵਿੱਚ ਦੱਸੀ ਹੋਈ ਹੈ ਜਿਸ ਦੇ ਪੰਜ-ਖੰਡ ਹਨ।

(੪)

ਪਰ ਆਓ ਅਸੀਂ ਪਹਿਲੋਂ ਪੁਰਾਣੇ ਪ੍ਰਸਿੱਧ ਰਾਹਾਂ **(Routes)** ਦਾ ਵਿਚਾਰ ਕਰੀਏ ਜੁ ਉਨ੍ਹਾਂ ਦਾ ਕੀ ਭਾਵ ਹੈ। ਸਾਨੂੰ ਪਤਾ ਹੈ ਜੁ ਤਨ ਨੂੰ ਸੁਆਰਨ ਵਾਲਾ ਤਾਂ ਡੰਡਾਂ ਸੀ ਤੇ ਮਨ ਨੂੰ ਸੁਧਾਰਣ ਵਾਲੇ ਨਰਕ ਤੇ ਸੁਰਗ ਸਨ, ਪਰ ਅਜੇ ਇੱਥੇ ਹੀ ਬੱਸ ਨਹੀਂ।

ਮਨ ਦੇ ਪਰੇ ਇੱਕ ਹੋਰ ਵਿਅਕਤੀ ਹੈ ਜਿਸ ਨੂੰ ਅਸਾਂ ਨਿਰਮਲ ਕਰਨਾ ਹੈ, ਤੇ ਇਹ 'ਆਤਮਾ' ਹੈ। 'ਆਤਮਾ' 'ਉਪਰ' ਇੱਕ ਕਿਸਮ ਦਾ ਪੜਦਾ ਆਇਆ ਹੁੰਦਾ ਹੈ ਜਿਸ ਤਰ੍ਹਾਂ ਕਿ ਸੂਰਜ ਉਪਰ ਗ੍ਰਹਿਣ ਯਾ ਅੱਖਾਂ ਵਿੱਚ ਮੋਤੀਆਂ ਬਿੰਦ। ਇਹ ਅਨ੍ਹੇਰਾ ਕਿਸ ਚੀਜ਼ ਦਾ ਹੈ ? 'ਤਮੋ' ਗੁਣ, ਭਾਵ ਅਗਿਆਨ ਦਾ। ਹੁਣ ਇਹ ਮੋਤੀਆ-ਬਿੰਦ ਕੀਕਣ ਦੂਰ ਹੋਵੇ ? ਇਸ ਅਨ੍ਹੇਰੇ ਨੂੰ ਦੂਰ ਕਰਨ ਵਾਲੀ ਇੱਕੋ ਇੱਕ ਰੋਸ਼ਨੀ 'ਨਾਮ' ਹੈ ਜੋ ਤੱਤਾਂ ਦੀ ਪਰਮ-ਤੱਤ ਸਤਾ ਹੈ, ਜੋ ਜੋਤਾਂ ਦੀ ਜੋਤ 'ਨੂਰ' ਹੈ, ਜੋ ਪ੍ਰਕਾਸ਼ ਦਾ ਪ੍ਰਕਾਸ਼ ਦਾ ਨਿਜ-ਚਾਨਣ ਹੈ। ਪਰ ਇਸ ਅਗੰਮਵੀਂ ਤਾਕਤ ਦਾ ਅਕਲ ਰਾਹੀਂ ਅਨੁਭਵ ਕਰਨਾ ਰਤਾ ਕੁ ਔਖਾ ਹੈ। ਇਸ ਕਰ ਕੇ ਆਓ ਅਸੀਂ ਉਹ ਪਉੜੀਆਂ ਵੀਚਾਰੀਏ ਜੋ ਸਿਆਣਿਆਂ ਦੇ ਲੋਕ ਤੇ ਪ੍ਰਲੋਕ ਵਿਚ ਲਾਈਆਂ ਹਨ।

ਪਹਿਲੋਂ ਲਓ, "ਦੇਵ-ਪਉੜੀ" ਜੋ ਚੰਗੇ ਪੁਰਸ਼ਾਂ ਨੂੰ ਲੋਕ ਤੋਂ ਪ੍ਰਲੋਕ ਖੜ ਕੇ ਦੇਵਤਾ ਬਣਾਉਂਦੀ ਹੈ। ਤਿਸ ਦੇ ਅੱਡੇ (Steps) ਇਹ ਹਨ: ਮਰਨ ਵੇਲੇ ਸਾਡਾ ਸਰੀਰ ਅੱਗ ਵਿਚ ਸੜ ਬਲ ਜਾਂਦਾ ਹੈ, ਤਾਂ ਦੈਵੀ-ਗੁਣ-ਪ੍ਰਧਾਨ ਪੁਰਖ ਅਗਨੀ ਵਿਚ ਲੀਨ ਹੋ ਜਾਂਦੇ ਹਨ, ਪਰ ਅਗਨੀ ਫਰਸ਼ ਦੀ ਧੀ ਹੈ। ਫ਼ਰਸ਼ ਤੋਂ ਉਡਕੇ ਪ੍ਰਾਣੀ ਨੇ ਅਰਸ਼ ਉਪਰ ਅੱਪੜਨਾ ਹੈ ਅਗਨੀ ਦਾ ਦੂਸਰਾ ਰੂਪ ਦਿਨ ਹੈ। ਇਹ ਦੂਜਾ ਅੱਡਾ (Step) ਹੈ। ਪਰ ਦਿਨ ਵੀ ਬਾਰਾਂ ਘੰਟਿਆਂ ਪਿਛੋਂ ਬਦਲ ਜਾਂਦਾ ਹੈ। ਆਓ ਤੀਜਾ ਅੱਡਾ ਢੂੰਡੀਏ। ਇਹ ਸ਼ੁਕਲ ਪੱਖ ਹੈ। ਭਾਵ ਓਹ ਪੰਦਰਾਂ ਦਿਨ ਜਦ ਰਾਤ ਨੂੰ ਵੀ ਚਾਨਣ ਰਹਿੰਦਾ ਹੈ। ਪਰ ਪੰਦਰਾਂ ਦਿਨਾਂ ਪਿਛੋਂ ਇਸ ਨੂੰ ਵੀ ਤੋਟ ਹੈ। ਇਸ ਕਰ ਕੇ ਆਓ ਚੌਥਾ ਅੱਡਾ ਵੇਖੀਏ। ਇਹ ਉਤਰਾਇਣ-ਪੱਖ ਹੈ ਜਦ ਸੂਰਜ ਛੇ ਮਹੀਨੇ ਉੱਤਰ ਵਲ ਰਹਿ ਕੇ ਸਾਡੇ ਦੇਸ਼ ਵਿਚ ਬਸੰਤ ਤੇ ਗਰਮੀ ਦਾ ਮੌਸਮ ਬਣਾਉਂਦਾ ਹੈ। ਪਰ ਇੱਥੇ ਵੀ ਛੇ ਮਹੀਨੇ ਪਿੱਛੋਂ ਪਲਸੇਟਾ ਹੈ, ਇਸ ਕਰਕੇ ਇਕ ਕਦਮ ਹੋਰ ਲਓ। ਉਹ ਕੀ ਹੈ? ਸੂਰਜ ਹੈ। ਪਰ ਸੂਰਜ ਨੂੰ ਅਜੇ ਗਰਮੀ ਚੰਬੜੀ ਹੋਈ ਹੈ। ਗੁਰਮੁਖਾਂ ਵਿਚ ਸੀਤਲਤਾ ਦੀ ਲੋੜ ਹੈ, ਇਸ ਕਰ ਕੇ ਇਕ ਅੱਡਾ ਉਤਾਹਾਂ ਹੋਰ ਟੁਰੋ। ਵੇਖੋ ਸੂਰਜ ਕੋਲੋਂ ਚੰਨ ਕਿਹਾ ਸੀਤਲ ਹੈ ਖਾਸ ਕਰ ਕੇ ਪੁੰਨਿਆਂ ਦਾ ਚੰਦ੍ਰਮਾਂ। ਪਰ ਚੰਦ੍ਰਮਾ ਵਿਚ ਵੀ ਹੇਰ-ਫ਼ੇਰ ਹੈ, ਵਾਧ ਘਾਟ ਹੈ ਉਤਾਰ-ਚੜ੍ਹਾਉ ਹੈ। ਇਸ ਕਰਕੇ ਚੰਦ੍ਰਮਾਂ ਤੋਂ ਵੀ ਉੱਤੇ ਇਸ ਕਦਮ ਹੋਰ ਚੜ੍ਹੋ। ਇਹ ਕੀ ਹੈ ? ਇਹ ਅਡੋਲ, ਨਿਹੰਗ, ਪਰੀ-ਪੂਰਨ 'ਆਤਮਾ' ਹੈ ਜਿਸ ਨੂੰ ਅੱਪੜ ਕੇ ਅਸੀਂ 'ਪ੍ਰਮਾਤਮਾ' ਨਾਲ ਇੱਕਮਿੱਕ ਹੋ ਜਾਂਦੇ ਹਾਂ। ਇਹ ਸੱਤ ਅੱਡੇ—(੧) ਅਗਨੀ, (੨) ਦਿਨ, (੩) ਸ਼ੁਕਲ-ਪੱਖ, (੪) ਉਤਰਾਇਣ ਪੱਖ, (੫) ਸੂਰਜ, (੬) ਚੰਨ, ਤੇ (੭) ਆਤਮਾ—ਕੋਈ ਥਾਂ ਯਾ ਜਗ੍ਹਾ ਨਹੀਂ ਜਿੱਥੇ ਜਾਕੇ ਜੀਵ ਅਟਕਦਾ ਹੈ। ਨਹੀਂ ਨਹੀਂ, ਇਹ ਤਾਂ ਗਿਆਨ-ਪ੍ਰਕਾਸ਼ ਦੇ ਦਰਜੇ ਹਨ। ਜੀਕਣ ਐਫ. ਏ.; ਬੀ. ਏ.; ਐਮ. ਏ. ਕੋਈ ਥਾਂ ਨਹੀਂ, ਸੰਸਾਰੀ-ਵਿਦਿਆ ਦੇ ਦਰਜੇ ਹਨ, ਤੀਕਣ ਹੀ ਗਿਆਨ ਦੇ ਭਿੰਨ ਭਿੰਨ ਦਰਜੇ ਇਨ੍ਹਾਂ ਉੱਚੇ ਉਚੇਰੇ ਅੱਡਿਆਂ ਤੋਂ ਸਿਆਣਿਆਂ ਨੇ ਦੱਸੇ ਹਨ। ਅਸਲੀ ਠਿਕਾਣਾ 'ਆਤਮਾ' ਹੈ ਜੋ ਸਾਡੇ ਤੋਂ ਭਿੰਨ ਨਹੀਂ, ਸਾਡੇ ਤੋਂ ਦੂਰ ਸੂਰਜ ਯਾ ਚੰਨ ਵਿੱਚ ਨਹੀਂ

ਸਗੋਂ ਸਾਡਾ ਹੀ ਅੰਦਰ ਇਤਨਾ ਪਰੀਪੂਰਨ ਹੈ ਜਿਤਨਾ ਕਿ ਬ੍ਰਹਿਮੰਡ ਵਿੱਚ। ਪਉੜੀਆਂ ਦੇ ਅੱਡੇ ਪਹਿਲੋਂ ਦੇਸ ਵਿੱਚ ਦੂਰ ਦੂਰ ਦੂਰ ਭਾਸਦੇ ਹਨ ਤੇ ਅਸੀਂ ਸੋਚਦੇ ਹਾਂ ਜੁ ਸਾਡੀ ਜਿੰਦ-ਕੀਕਣ 'ਸੂਰਜ ਨੂੰ ਛੱਡ 'ਚੰਦ' ਵਿੱਚ ਜਾਵੇਗੀ ਤੇ ਚੰਦ ਨੂੰ ਛੱਡ 'ਆਤਮਾ' ਵਿੱਚ। ਪਰ ਸਾਡੀ ਜਿੰਦ ਨੇ ਪੰਛੀਆਂ ਵਾਂਙ ਨਹੀਂ ਉਡਣਾ, ਨਾ ਹਵਾਈ ਜ਼ਹਾਜ਼ ਵਾਂਙ ਅਕਾਸ਼ ਉਪਰ ਚੜ੍ਹਨਾ ਹੈ। ਇਹ ਉਪਰਲੇ ਅੱਡੇ (Terrace) ਪ੍ਰਕਿਰਤਕ ਨਹੀਂ, ਗਿਆਨ ਰੂਪੀ ਆਤਮਾ ਦੇ ਹੀ ਹਨ—Not location but soul states। ਸੋ ਜਦ ਪ੍ਰਾਣੀ ਵਿਚ ਗਿਆਨ ਆਉਂਦਾ ਹੈ ਤਾਂ ਤਨ ਨੂੰ ਛੱਡਕੇ ਮਨ ਵੱਲ ਤੇ ਮਨ ਨੂੰ ਛੱਡਕੇ ਉਨਮਨ ਵੱਲ ਧਾਉਂਦਾ ਹੈ। ਇਸੇ ਤਰ੍ਹਾਂ ਮਰਨ ਦੇ ਸਮੇਂ ਸਾਡੀ ਜਿੰਦ ਬਾਹਰ ਵੱਲ ਨਹੀਂ ਭੱਜਦੀ ਸਗੋਂ ਆਪਣੇ ਅੰਦਰ ਹੀ ਗੋਤਾ ਲਾਕੇ ਹੁਕਮ-(Intrinsic worth) ਅਨੁਸਾਰ ਆਪਣੀ ਥਾਂ ਲੱਭ ਲੈਂਦੀ ਹੈ।

ਇਹ ਤਾਂ ਸੀ 'ਦੇਵ-ਪਉੜੀ' ਜੋ ਵਾਹਿਗੁਰੂ ਜੀ ਵੱਲ ਖੜਦੀ ਹੈ। ਇਸ ਦਾ ਉਲਟ ਹੈ "ਪਿਤਰ-ਪਉੜੀ ਜੋ ਆਤਮਾ ਵੱਲ ਨਹੀਂ, ਅਨਾਤਮਾ ਵੱਲ ਖਿੰਡ ਜਾਂਦੀ ਹੈ, ਤੇ ਚੌਰਾਸੀ ਵਿੱਚ ਭਰਮਦੀ ਹੈ। ਜੀਕਣ ਗਿਆਨ ਦੇ ਸੱਤ ਅੱਡੇ ਹਨ, ਤੀਕਣ ਅਗਿਆਨ ਦੀਆਂ ਵੀ ਪਉੜੀਆਂ ਹਨ ਜਿਨ੍ਹਾਂ ਵਿੱਚ ਹਨੇਰਾ ਵਧਦਾ ਵਧਦਾ ਘੋਰ ਹਨੇਰਾ ਹੋ ਜਾਂਦਾ ਹੈ। ਇਹ ਹਨੇਰਾ ਵੀ ਸਥਾਨਕ ਨਹੀਂ ਸਗੋਂ ਅਗਿਆਨ ਦਾ ਹੈ। ਇਸ ਕਰਕੇ ਇਸ ਪਉੜੀ ਦੇ ਅੱਡੇ ਵੀ ਮਾਦੀ ਨਹੀਂ ਆਗਿਆਨ ਦੱਸਣ ਦੇ ਚਿੰਨ੍ਹ (Symbols) ਹਨ ਤੇ ਸਿਆਣਿਆਂ ਨੇ ਉਹੋ ਜਿਹੇ ਹੀ ਦੱਸੇ ਹਨ ਜੋ ਉਪ੍ਰੋਕਤ ਪਉੜੀ ਦੇ ਸਨ, ਪਰ ਉਨ੍ਹਾਂ ਦੇ ਉਲਟ ਅੰਗ ਫੜੇ ਹਨ; ਜਿਹਾ ਕਿ ਸ਼ੁਕਲ-ਪੱਖ ਦੀ ਥਾਂ ਕ੍ਰਿਸ਼ਨ-ਪੱਖ ਉਤ੍ਰਾਇਣ ਦੀ ਥਾਂ ਦੱਖਣਾਇਣ ਤੇ ਚੰਦ੍ਰਮਾਂ ਤੋਂ ਅੱਗੇ ਆਤਮਾ ਨਹੀਂ ਸਗੋਂ ਪੰਜ-ਭੂਤਾਂ ਦੇ ਲਪੇਟ ਵਿੱਚ ਆ ਕੇ ਫਿਰ ਚੌਰਾਸੀ ਵਿੱਚ ਚੱਕਰ ਖਾਣਾ ਦੱਸਿਆ ਹੈ, ਗੱਲ ਕੀ, ਜੀਕਣ ਨਰਕ ਤੇ ਸੁਰਗ ਵਿੱਚ ਦਰਜੇ ਹਨ, ਤੀਕਣ ਗਿਆਨ ਤੇ ਅਗਿਆਨ ਵਿੱਚ ਵੀ ਦਰਜੇ ਹਨ। ਹੁਣ ਮਰਨ ਵੇਲੇ ਰੂਹ ਉਸੇ ਦਰਜੇ ਨੂੰ ਫੜਦੀ ਹੈ ਜਿਸ ਤੇ ਪ੍ਰਾਣੀ ਜਿਊਣ ਵੇਲੇ ਅੱਪੜਿਆ ਹੋਵੇ। ਇਹ ਦਰਜਾ ਢੂੰਡਣ ਲਈ ਜਿੰਦ ਨੂੰ ਭਟਕਣ ਦੀ ਲੋੜ ਨਹੀਂ, ਨਾ ਇੱਕ ਥਾਂ ਤੋਂ ਦੂਜੀ ਥਾਂ ਉਡਾਰੀ ਮਾਰਨ ਦੀ ਲੋੜ ਹੈ, ਕਿਉਂਕਿ ਉੱਚੇ ਤੋਂ ਉੱਚੇ, ਡੂੰਘੇ ਤੋਂ ਡੂੰਘੇ ਮੰਡਲ ਜਿੰਦ ਦੇ ਆਪਣੇ ਹੀ ਅੰਦਰ ਹਨ। ਜਿੰਦ ਉਥੇ ਜਾ ਠਹਿਰਦੀ ਹੈ ਜਿਸ ਡੂੰਘ ਲਈ ਉਸ ਨੇ ਆਪਣੇ ਆਪ ਨੂੰ ਤਿਆਰ ਕੀਤਾ ਹੋਵੇ। ਵੇਖੋ ਜੇ ਅਸੀਂ ਕਿਸੇ ਪੱਥਰ ਨੂੰ ਸੁੱਟੀਏ ਤਾਂ ਕਿਸੇ ਖਾਸ ਜਗਾ ਤੇ ਅੱਪੜੇਗਾ ਜੇ ਇਹ ਪੱਥਰ ਨਾ ਹੁੰਦਾ ਲੋਹਾ ਹੁੰਦਾ ਤਾਂ ਨੇੜੇ ਹੀ ਰਹਿੰਦਾ। ਜੇ ਪੱਥਰ ਦੀ ਜਗਾ ਰਬੜ ਦੀ ਗੇਂਦ ਹੁੰਦੀ ਤਾਂ ਹੋਰ- ਦੁਰੇਡੇ ਜਾਂਦੀ। ਇਸੇ ਤਰ੍ਹਾਂ ਜਿੰਦ ਵੀ ਇਤਨੀ ਦੂਰ ਹੈ ਜਿਤਨੀ ਇਹ ਸੂਖਮ ਹੁੰਦੀ ਹੈ। ਦੂਰ ਜਾਣ ਦਾ ਭਾਵ ਦੇਸ਼ ਵਿੱਚ ਭਟਕਣਾ ਨਹੀਂ, ਅਪਣੀ ਡੂੰਘਾਈ ਵਿਚ ਹੀ ਛਲਾਂਗ ਮਾਰਨਾ ਹੈ। ਫਿਰ ਵੇਖੋ ਪੱਥਰ ਪਾਣੀ ਵਿਚ ਡੁੱਬ ਜਾਂਦਾ ਹੈ, ਪਰ ਲਕੜੀ ਸਤਹਿ ਤੇ ਤਰਦੀ ਹੈ, ਤੇ ਕਾਰਕ

ਹੋਰ ਉੱਚਾ ਰਹਿੰਦਾ ਹੈ । ਇਸੇ ਤਰ੍ਹਾਂ ਸਾਡੀ ਰੂਹ ਡੁੱਬ ਜਾਂਦੀ ਹੈ ਜੇ ਇਸ ਦੇ ਕੰਮ ਮੰਦੇ ਹੋਣ ਯਾ ਅਗਿਆਨ ਨਾਲ ਭਰੀ ਹੋਈ ਹੋਵੇ; ਤੇ ਅੱਧ ਪਚੱਧੀ ਟੰਗੀ ਰਹਿੰਦੀ ਹੈ ਜੇ ਰਜੋ-ਗੁਣ ਵਿਚ ਹੋਵੇ, ਕਾਕ (Cork) ਵਾਂਙ ਉਤੇ ਰਹਿੰਦੀ ਹੈ ਜੇ ਸਤੋਗੁਣ ਵਿੱਚ ਨਿਪੁੰਨ ਹੋਵੇ । ਪਰ ਜੇ ਇਸ ਨੂੰ 'ਨਾਮ' ਦੇ ਫੰਗ ਲੱਗ ਜਾਣ ਤਾਂ ਸੰਸਾਰ-ਸਾਗਰ ਨੂੰ ਉਤਾਂਹ ਉਡ ਟੁਰਦੀ ਹੈ । ਕਿਧਰ ? 'ਆਤਮਾ' ਵਲ ! 'ਆਤਮਾ' ਕਿੱਥੇ ਹੈ ? ਇਹ 'ਜਿੰਦ (Soul) ਦੀ ਉਹ ਹਾਲਤ ਹੈ ਜਦ ਇਸ ਤੋਂ ਅਗਿਆਨ ਦੀਆਂ ਬੇੜੀਆਂ ਕੱਟ ਜਾਂਦੀਆਂ ਹਨ ਤੇ ਇਹ ਸੁਤੰਤਰ ਹੋਕੇ ਉੱਡਦੀ ਹੈ । ਉਡਕੇ ਕਿੱਥੇ ਜਾਂਦੀ ਹੈ ? ਆਪਣੇ ਹੀ ਅੰਦਰ । ਕਿੱਥੇ ? ਸਥੂਲ ਤੋਂ ਸੂਖਮ ਸ਼ਕਲ ਵਿੱਚ ਜੋ 'ਨਾਮ' ਦਾ ਅਸਲ ਰੂਪ ਹੈ । ਇਹ ਸੂਖਮ ਦੇਸ਼ ਦੂਰ ਦੁਰਾਡੇ ਨਹੀਂ, ਜੜ੍ਹ-ਜਗਤ ਦੇ ਮੰਝ ਮਝਾਟੇ ਹੈ, ਜੀਕਣ ਸਾਡੀ ਆਪਣੀ ਜਿੰਦ ਸਾਡੇ ਹੀ ਸਰੀਰ ਦੇ ਹਿਰਦੇ ਵਿੱਚ ਹੈ । ਗੱਲ ਕੀ, ਸੂਖਮ ਜਗਤ ਨੂੰ ਲੱਭਣ ਲਈ ਜਿੰਦ ਦੂਰ ਨਹੀਂ ਭਜਦੀ, ਅਪਣੇ ਅੰਦਰ ਹੀ ਚੁੱਭੀ ਮਾਰਦੀ ਹੈ । ਦੇਵ-ਪਉੜੀ ਤੇ ਪਿਤਰ-ਪਉੜੀ ਕੋਈ ਲਕੜ ਦੀਆਂ ਪਉੜੀਆਂ ਵਾਂਗ ਬਾਹਰਲੀਆਂ ਪਉੜੀਆਂ ਨਹੀਂ; ਇਹ ਦੋਵੇਂ ਸਾਰੀ ਜਿੰਦ ਵਿੱਚ ਹੀ ਹਨ । ਮਾਨੋ ਦੋ ਕੰਦਰਾਂ ਹਨ ਜਿਨ੍ਹਾਂ ਵਿਚੋਂ ਇਕ ਤਾਂ ਚੌਰਾਸੀ ਵਲ ਭਜਦੀ ਹੈ ਦੂਜੀ ਅਨੰਤ (Infinite) ਦੇਸ ਵੱਲ । ਪਹਿਲੀ ਭੁਲ-ਭੁਲਈਆਂ ਵੱਲ ਜਾਂਦੀ ਹੈ, ਦੂਜੀ ਸਿੱਧੇ ਸਪਸ਼ਟ ਰਾਹ ਵਲ ਜੋ ਵਾਹਿਗੁਰ ਜੀ ਦੇ ਦਰ ਤੇ ਜਾ ਅੱਪੜਦਾ ਹੈ । ਇਹ ਹੋਈ ਠੂਲੀ ਵਿਚਾਰ । ਆਓ ਇਸ ਨੂੰ ਜ਼ਰਾ ਹੋਰ ਗਹੁ ਨਾਲ ਵੀਚਾਰੀਏ ਤੇ ਵੇਖੀਏ ਜੁ ਸਥੂਲ ਤ ਸੂਖਮ ਸਰੀਰ ਵਿੱਚ ਕੀ ਸੰਬੰਧ ਹੈ ।

(੫)

ਸੂਖਮ ਸਰੀਰ ੨੨ ਤੱਤਾਂ ਦਾ ਬਣਿਆ ਹੋਇਆ ਹੈ ਯਥਾ ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਮਨ, ਚਿਤ, ਬੁਧੀ ਤੇ ਅਹੰਕਾਰ=੧੪: ਪੰਜ ਤਨ ਮਾਤ੍ਰਾ (੧੯), ਮਹੱਤ ਭਾਵ ਜਗਤ-ਬੁੱਧੀ (੨੦); ਪ੍ਰਕਿਰਤੀ (੨੧); ਸ਼ਬਦ ਯਾ ਨਾਮ-ਤੱਤ ਯਾ ਜੀਵ-ਆਤਮਾ (੨੨)—ਇਹ ੨੨—ਤੱਤ ਸਭ ਸੂਖਮ ਹਨ ਤੇ ਇਨ੍ਹਾਂ ਤੋਂ "ਸੂਖਮ-ਸਰੀਰ" ਬਣਦਾ ਹੈ । ਇਹ ਸਾਡਾ ਅੰਦਰਲਾ-ਸਰੀਰ ਹੈ ਜੋ ਅੱਖਾਂ ਤੋਂ ਪਰੇ, ਇੰਦਰਿਆਂ ਤੋਂ ਪਰੇ ਅਦ੍ਰਿਸ਼ਟ ਹੈ ਇਸ ਸਰੀਰ ਉਤੇ ਜੇ ਪੰਜ ਮਹਾਂ ਭੂਤਾਂ (ਅਕਾਸ਼, ਵਾਯੂ ਅਗਨੀ,ਜਲ,ਪ੍ਰਿਥਵੀ) ਦਾ ਲੇਪ ਹੋ ਜਾਵੇ ਤਾਂ ਇਹੋ ਸਰੀਰ "ਸਥੂਲ ਸਰੀਰ" ਬਣ ਜਾਂਦਾ ਹੈ । ਤਦ ੨੨ ਤੱਤ ੨੭ ਬਣ ਜਾਂਦੇ ਹਨ, ਜਿਸ ਕਰਕੇ ਠੂਲੇ ਸਰੀਰ ਨੂੰ 'ਸਪਤਾਹਰੋ' ਕਰਕੇ ਆਖਿਆ ਗਿਆ ਹੈ । ਹੁਣ ਠੂਲ੍ਹੇ ਸਰੀਰ ਦੇ ਇਰਦ ਗਿਰਦ ਇਕ ਨਹੀਂ ਪੰਜ ਬੇੜੀਆਂ ਹਨ ਜੋ ਪੰਜ ਭੂਤਾਂ ਨੇ ਘੜੀਆਂ ਹਨ ਇਸ ਕਰਕੇ ਠੂਲਾ ਸਰੀਰ 'ਕਾਲ' ਤੇ 'ਦੇਸ਼' ਦੀ ਫਾਂਸੀ ਵਿਚ ਕੈਦ ਹੈ । ਜੀਕਣ ਹਾਥੀ ਸੂਈ ਦੀ ਅੱਖ ਵਿਚੋਂ ਨਹੀਂ ਲੰਘ ਸਕਦਾ ਤੀਕਣ ਠੂਲਾ ਸਰੀਰ ਦੇਸ ਤੇ ਕਾਲ ਦੀ ਕੜਿੱਕੀ ਵਿੱਚੋਂ ਨਹੀਂ ਨਿਕਲ ਸਕਦਾ । ਪਰ ਕੀ ਇਹ ਫਾਹੀ ਕਦੀ

ਵੀ ਸਾਡੇ ਪੈਰਾਂ ਚੋਂ ਨਹੀਂ ਡਿਗਣੀ ? ਉੱਤਰ ਹੈ ਜੁ ਸਾਡਾ ਸੂਖਮ ਸਰੀਰ ਹਰ ਰਾਤੀ ਇਸ ਕੜਿੱਕੀ ਤੋਂ ਨਿਕਲਦਾ ਹੈ ਜਦ ਇਹ ਸੁਫ਼ਨ-ਅਵਸਥਾ ਵਿਚ ਜਾਂਦਾ ਹੈ। ਕਿਉਂ ? ਇਸ ਕਰਕੇ ਜੁ ਸੁਫਨ-ਅਵਸਥਾ ਵਿੱਚ ਸੂਖਮ ਮਨ ਸਾਵਧਾਨ ਹੋ ਜਾਂਦਾ ਹੈ ਫਿਰ ਇਸ ਵਾਸਤੇ ਕਾਲ ਦੀ ਤੇ ਦੇਸ਼ ਦੀ ਕੈਦ ਨਹੀਂ। ਵੇਖੋ ਸੁਫਨੇ ਵਿਚ ਮਨ ਕਦੀ ਲਾਹੌਰ ਕਦੀ ਪਸ਼ੌਰ, ਕਦੀ ਅੱਜ ਦੀਆਂ ਗਲਾਂ ਕਦੀ ਬਚਪਨ ਦੀਆਂ ਗੱਲਾਂ ਵਿਚਾਰਦਾ ਹੈ। ਏਸੇ ਤਰ੍ਹਾਂ ਜਦ ਇਹ ਸਰੀਰ ਮ੍ਰਿਤੂ ਵਸ ਹੋ ਜਾਂਦਾ ਹੈ ਤਦ ਇਹ ਸਥੂਲ ਪੰਜ ਮਹਾਂ-ਭੂਤ ਇਥੇ ਹੀ ਛੱਡ ਕੇ ਸੂਖਮ-ਮਨ ਨਾਲ ਅੱਗੇ ਜਾਂਦਾ ਹੈ। ਹੁਣ ਪ੍ਰਸ਼ਨ ਇਹ ਹੈ ਜੁ ਕੀ ਇਹ ਇੱਥੋਂ ਟੱਪਕੇ ਸਮੁੰਦਰ ਪਾਰ ਜਾ ਸਕਦਾ ਹੈ ਤੇ ਫਿਰ ਹਨੂਮਾਨ ਵਾਂਗ ਵਾਪਸ ਆ ਸਕਦਾ ਹੈ। ਉੱਤਰ ਹੈ, ਕਿਉਂ ਨਹੀਂ ! ਜੀਕਣ ਸੁਫਨੇ ਵਿਚ ਇਹ ਕਾਲ ਦੀ ਤੇ ਦੇਸ਼ ਦੀ ਕੈਦ ਤੋਂ ਆਜ਼ਾਦ ਸੀ ਉਸੇ ਤਰ੍ਹਾਂ ਮਰਨ ਪਿਛੋਂ ਆਜ਼ਾਦ ਹੈ, ਕਿਉਂਕਿ ਪੰਚ ਮਹਾਂ-ਭੂਤ ਜੋ ਠੁੱਲੇ ਸਨ, ਉਹ ਤਾਂ ਪਿੱਛੇ ਹੀ ਰਹਿ ਗਏ। ਗੱਲ ਕੀ, ਇਸ ਸੂਖਮ ਹਾਲਤ ਵਿੱਚ ਸਾਡਾ ਸੂਖਮ ਸਰੀਰ ਕਾਲ ਦੇ ਦੇਸ਼ ਦੀ ਫਾਂਸੀ ਨੂੰ ਕੱਟਦਾ ਹੈ ਤੇ ਖਿੱਚਿਆ ਹੋਇਆ ਉਥੇ ਜਨਮ ਜਾ ਲੈਂਦਾ ਹੈ, ਜਿੱਥੇ ਇਸ ਦੀ ਲੋੜ ਤੇ, ਭਾਵ ਜਿੱਥੇ ਇਸ ਦੇ ਸੰਗ੍ਰਹੀਤ ਗੁਣ ਕਰਮ ਤੇ ਸੁਭਾ ਠੀਕ ਜੁੜਦੇ ਹਨ। ਇੰਝ ਸਰੀਰ ਅਨੇਕਾਂ ਪਲਟੇ ਖਾਂਦਾ ਹੈ, ਜਿਸ ਨੂੰ ਅਸੀਂ ਅਵਾਗਵਨ ਦਾ ਚੱਕਰ ਆਖਦੇ ਹਾਂ। ਮਰਨ ਪਿਛੋਂ ਫਿਰ ਜਨਮ ਹੈ ਤੇ ਜਨਮ ਪਿੱਛੋਂ ਮਰਨ। ਜੋ ਪ੍ਰਾਣੀ ਕਿਸੇ ਡਰ ਤੋਂ ਆਪਣੇ ਸਰੀਰ ਨੂੰ ਖੈ ਕਰਦੇ ਹਨ ਉਹ ਫਿਰ ਉਸੇ ਦੁਰਘਟਨਾ ਵਿੱਚ ਜੰਮਦੇ ਹਨ ਜਿਹਾ ਕਿ ਜਮਾਂਦਰੂ ਅੰਨੇ ਲੂਲੇ ਤੇ ਲੰਗੜੇ। ਇਸ ਤਰ੍ਹਾਂ ਅਵਾਗਵਨ ਦਾ ਚੱਕਰ ਚਲਦਾ ਹੈ।

ਸੂਖਮ ਸਰੀਰ ਤਾਂ ੨੨ ਤੱਤਾਂ ਦਾ ਸਮੁਦਾਇ (Collection) ਸੀ; ਹੁਣ ਅਸਾਂ ਵੇਖਣਾ ਹੈ ਜੁ ਇਸਦਾ ਬੀਜ ਕੀ ਹੈ। ਉਤਰ ਹੈ ਜੁ ਸਾਡੇ ਸੂਖਮ ਸਰੀਰ ਦਾ ਬੀਜ 'ਹਉਮੈਂ' ਹੈ; ਇਸ ਹਉਮੈਂ ਦੇ ਕਾਰਣ ਅਸੀਂ ਬੱਝੇ ਹਾਂ ਜੀਕਣ ਬਾਂਦਰ ਬਾਂਸ ਨਾਲ ਬੱਝਿਆ ਹੋਇਆ ਹੁੰਦਾ ਹੈ ਤੇ ਉਪਰ ਜਾਂਦਾ ਹੈ ਕਦੀ ਹੇਠਾਂ। ਇਸ ਕਰਕੇ ਸੂਖਮ ਸਰੀਰ ਦਾ ਕਾਰਨ ਹਉਮੈਂ ਹੈ ਤੇ ਇਹੋ "ਕਾਰਣ-ਸਰੀਰ" ਹੈ ਜੋ ਸੁਤੰਤਰ-ਆਤਮਾਂ ਨੂੰ ਜੀਵ ਬਣਾਕੇ ਪ੍ਰਤੰਤਰ, ਕਰਮਵਸ ਕਰ ਛੱਡਦਾ ਹੈ ਮਰਨ ਵੇਲੇ ਸੂਖਮ ਸਰੀਰ ਸਾਡੇ ਨਾਲ ਜਾਂਦਾ ਹੈ, ਤੇ ਉਸ ਸਰੀਰ ਵਿੱਚ ਕਾਰਨ-ਸਰੀਰ ਇੰਝ ਹੁੰਦਾ ਹੈ ਜੀਕਣ ਸਿੱਪ ਵਿੱਚ ਮੋਤੀ।

ਕਾਰਣ—ਸਰੀਰ ਦਾ ਅੰਤ ਕੀ ਹੈ ? ਲੋਕੀ ਆਖਦੇ ਹਨ ਜੁ ਇਸ ਦਾ ਅੰਤ ਪਰਲੋਂ ਸਮਾਂ ਹੈ—ਮਨਵੰਤਰ, ਜਦ ਸ੍ਰਿਸ਼ਟੀ ਅਲੋਪ ਹੋ ਜਾਵੇਗੀ। ਪਰ ਇਹ ਵਿਕਾਰ ਇੱਕ-ਰੁਖੀ ਹੈ ਸਿਆਣੇ ਆਖਦੇ ਹਨ, ਆਪ ਮਰੇ ਜਗ ਪਰਲੋ। ਭਾਂਵ ਸਾਡੇ ਲਈ ਤਾਂ ਪਰਲੋ ਤਦ ਹੀ ਹੈ ਜਦ ਸਾਡਾ ਅਗਿਆਨ ਦੂਰ ਹੋ ਜਾਵੇ। ਇਸ ਅਗਿਆਨ ਨੂੰ ਦੂਰ ਕਾਰਨ ਵਾਲੀ ਜੋਤ ਕੀ ਹੈ ? 'ਨਾਮ' ਤਾਂ ਪਤਾ ਲੱਗਾ ਜੁ ਸਥੂਲ ਸਰੀਰ ਦਾ ਬੀਜ ਸੂਖਮ ਸਰੀਰ ਸੀ। ਮਰਨ ਵੇਲੇ ਸੂਖਮ ਸਰੀਰ ਸਾਡੇ ਨਾਲ ਇੰਝ ਜਾਂਦਾ ਹੈ ਜੀਕਣ

ਕੈਦੀਆਂ ਨਾਲ ਸਿਪਾਹੀ। ਸੂਖਮ ਸਰੀਰ ਦਾ ਬੀਜ ਹਉਮੈਂ ਰੂਪੀ ਜੀਵ ਆਤਮਾ ਹੈ, ਇਹ ਸਾਨੂੰ ਮੁੜ ਮੁੜ 'ਪਿਤਰ—ਪਉੜੀ' ਤੇ ਚਾੜ੍ਹਦਾ ਹੈ ਤੇ ਇੰਝ ਨਚਾਉਂਦਾ ਹੈ ਜੀਕਣ ਬਾਂਦਰ ਬਾਂਸ ਉਪਰ ਚੜ੍ਹਦਾ ਤੇ ਲਹਿੰਦਾ ਹੈ। ਪਰ ਕੀ ਇਸ ਚੱਕਰ ਤੋਂ ਕੋਈ ਛੁਟਕਾਰਾ ਨਹੀਂ ? ਹੈ, ਜ਼ਰੂਰ ਹੈ। ਪਰ ਕਦ ? ਤਦ ਜਦ ਸੂਖਮ ਸਰੀਰ ਦਾ ਵੀ ਬੀਜ 'ਨਾਮ' ਰੂਪੀ ਜੁਆਲਾ ਨਾਲ ਜਲ ਕੇ ਭਸਮ ਹੋ ਜਾਵੇ। ਜੋ ਇਸ 'ਨੂਰ' ਇਸ 'ਜੋਤ' ਇਸ ਪ੍ਰਕਾਸ਼ ਦੇ ਚਾਨਣੇ ਹੇਠਾਂ ਆਉਂਦਾ ਹੈ ਉਹ ਪਿਤਰ—ਪਉੜੀ ਨੂੰ ਛੱਡ 'ਦੇਵ—ਪਉੜੀ' ਤੇ ਚੜ੍ਹ ਜਾਂਦਾ ਹੈ; ਤੇ ਇਸ ਰਾਹੀਂ ਵਾਹਿਗੁਰੂ ਜੀ ਨਾਲ ਇਕ ਮਿਕ ਹੋ ਜਾਂਦਾ ਹੈ।

(੬)

ਹੁਣ ਅਸਾਂ ਇਹ ਵਿਚਾਰਨਾ ਹੈ ਜੁ ਕੀ ਇਸ ਉੱਚੇ ਤੇ ਸੁੱਚੇ ਦਰਜੇ ਉਪਰ ਅੱਪੜਕੇ ਭਾਵ ਨਿਰਾਕਾਰ ਰੂਪ ਨੂੰ ਲਖਕੇ ਪ੍ਰਾਣੀ ਟਿਕਕੇ ਬੈਠ ਜਾਵੇਗਾ, ਯਾ ਕਿ ਫਿਰ ਕਾਰ ਵਿੱਚ ਜੁੱਟ ਪਵੇਗਾ। ਉੱਤਰ ਹੈ ਜੁ ਨਾਮ-ਰਸੀਏ ਮਹਾਂ—ਪੁਰਸ਼ ਤਾਂ ਸਦਾ ਲਈ ਮੁਕਤ ਹਨ, ਓਹ ਮਰਨ ਪਿੱਛੋਂ ਗੇੜਾਂ ਵਿੱਚ ਨਹੀਂ ਭਟਕਦੇ, ਪਰ ਸੰਸਾਰ ਵਿੱਚ ਅਗਿ-ਆਨ ਦੂਰ ਕਰਨ ਲਈ ਜੇ ਉਹ ਆ ਵੀ ਜਾਣ ਤਾਂ ਵੀ ਪਰਉਪਕਾਰ ਲਈ ਆਉਂਦੇ ਹਨ, ਤੇ ਆ ਕੇ ਫਿਰ ਕੈਦ ਨਹੀਂ ਹੁੰਦੇ ਸਗੋਂ ਨਿਰਲੇਪ ਰਹਿੰਦੇ ਹਨ, ਜਿਹਾ ਕਿ ਕਮਲ ਪਾਣੀ ਵਿਚ ਰਹਿੰਦੇ ਹਨ। ਇਸ ਕਰਕੇ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ:—

'ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰ ਉਪਕਾਰੀ ਆਏ।
'ਜੀਅ ਦਾਨ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ। (ਸੂਹੀ ਮ: ੫)

ਹਾਂ ਜੀ ਉਹ ਜਨਮ—ਮਰਨ ਦੇ ਗੇੜ ਤੋਂ ਉਪਰ ਹੋ ਜਾਂਦੇ ਹਨ, ਉਹ ਅਡੋਲ, ਅਬਚਲ, ਧ੍ਰੂ ਵਾਂਙ ਅਟੱਲ ਹੋ ਜਾਂਦੇ ਹਨ,। ਪਰ ਕੀ ਵਾਹਿਗੁਰੂ ਜੀ ਨਿਚਲੇ ਬੈਠੇ ਹਨ ? ਕੀ ਵਾਹਿਗੁਰੂ ਜੀ ਕਰਤ ਪੁਰਖ ਨਹੀਂ ? ਜੇ ਹਨ ਤਾਂ ਕੀ ਉਹ ਸਦਾ ਸ੍ਰਿਸ਼ਟੀ ਨੂੰ ਪੈਦਾ ਨਹੀਂ ਕਰ ਰਹੇ ? ਸੋ ਇਸੇ ਤਰਾਂ ਧੁਰ ਦਰਗਾਹ ਅੱਪੜੇ ਹੋਏ ਬ੍ਰਹਮ-ਗਿਆਨੀ ਵੀ ਕਾਰ ਵਿਚ ਲੱਗੇ ਰਹਿੰਦੇ ਹਨ। ਪਰ ਹੁਣ ਉਨ੍ਹਾਂ ਦੀ ਕਾਰ ਆਪਣੀ ਹਉਮੈਂ ਦੇ ਇਰਦ ਗਿਰਦ ਘੁੰਮਣ ਘੇਰ ਨਹੀਂ ਮਾਰਦੀ, ਸਗੋਂ ਸਗਲ—ਆਪੇ ਦੀਆਂ ਅਨੰਦ— ਮਈ ਲਹਿਰਾਂ ਵਿਚ ਜਜ਼ਬ ਹੋਕੇ ਹੁਕਮ ਦੇ ਜੁਆਰ ਭਾਟੇ ਵਿਚ ਚੜ੍ਹਦੀ ਲਹਿੰਦੀ ਹੈ। ਹਾਂ ਜੀ, ਉਹ ਪ੍ਰਾਣੀ ਕਾਰ ਕਰਦੇ ਹੋਏ ਨਿਰਲੇਪ, ਨਿਸੰਗ, ਅਡੋਲ ਰਹਿੰਦੇ ਹਨ, ਤੇ ਉਨ੍ਹਾਂ ਦਾ ਆਉਣਾ ਜਾਣਾ ਖੇਚਲ ਵਾਲਾ ਨਹੀਂ, ਸਗੋਂ 'ਸਹਿਜ' ਦਾ ਲਿਸ਼ਕਾਰਾ ਬਣ ਜਾਂਦਾ ਹੈ, ਜੀਕਣ ਸੂਰਜ ਦੀਆਂ ਕਿਰਣਾਂ ਸੂਰਜ ਦਾ ਹੀ ਰੂਪ ਹਨ, ਪਰ ਘਾਲਾਂ ਘਾਲਦੀਆਂ, ਮੰਜ਼ਲਾਂ ਤੈ ਕਰਦੀਆਂ ਨਿਰਲੇਪ ਦੀਆਂ ਨਿਰਲੇਪ ਹਨ।

ਕਈ ਪੱਛਮੀ ਵਿਦਵਾਨ ਪੁੱਛਿਆ ਕਰਦੇ ਹਨ, ਭਾਈ ਇਹ ਸੂਖਮ ਸਰੀਰ ਕਿਸ ਧਾਤੂ ਦਾ ਬਣਿਆ ਹੋਇਆ ਹੈ ? ਪਾਣੀ ਜਨਕ ਗੈਸ (Hydrogen) ਦਾ ਬਣਿਆ ਹੈ, ਯਾ 'ਹੀਲੀਯਮ' (Helium) ਗੈਸ ਦਾ ਜੋ ਤਾਰਿਆਂ ਵਿਚ ਪ੍ਰਸਿਧ ਹੈ ? ਉੱਤਰ ਹੈ ਜੁ ਪੱਛਮੀ ਵਿੱਦਿਆ ਦਾ ਇਹ ਪ੍ਰਸ਼ਨ ਪੱਛਮ ਦੀ ਮਾਦਾ ਪ੍ਰਸਤੀ ਦਾ ਸਬੂਤ ਹੈ। ਇਹ ਕਦ ਹੋ ਸਕਦਾ ਹੈ ਕਿ ਚੇਤਨ-ਚੀਜ਼ ਜੜ੍ਹ-ਤੱਤ ਨੂੰ ਨਾਲ ਲੈ ਉਡੇ ? ਜੇ ਇਸ ਪਰ ਕੋਈ ਮਾਦੀ ਲੇਪ ਯਾ ਪੋਸ਼ਾਕ ਹੁੰਦੀ ਤਾਂ ਰੂਹ ਇਥੇ ਹੀ ਫਸ ਜਾਂਦੀ। ਵੇਖੋ ਰੇਤ ਜਾਂ ਛਾਨਣੀ ਦੇ ਛੇਕਾਂ ਤੋਂ ਠੁੱਲੇ ਹਨ ਤੇ ਰੇਤ ਸੂਖਸ਼ਮ ਹੈ। ਹੁਣ ਅਸੀਂ ਵੇਖ ਆਏ ਹਾਂ ਜੁ ਪ੍ਰਿਥਵੀ ਤੋਂ ਜਲ ਸੂਖਮ ਹੈ, ਜਲ ਤੋਂ ਅਗਨੀ, ਅਗਨੀ ਤੋਂ ਵਾਯੂ, ਵਾਯੂ ਤੋਂ ਅਕਾਸ਼। ਜੇ ਸਾਡਾ ਸੂਖਮ ਸਰੀਰ ਕਿਸੇ ਪਤਲੀ ਗੈਸ ਦਾ ਬਣਿਆ ਹੋਇਆ ਹੁੰਦਾ ਤਾਂ ਇਹ ਅਕਾਸ਼ (Vacuum) ਵਿਚ ਫਸ ਜਾਂਦਾ ਕਿਉਂ ਕਿ ਆਕਾਸ਼ ਦੇ ਛੇਕ ਉਸ ਹਾਲਾਤ ਵਿਚ ਸਾਡੇ ਸੂਖਮ ਸਰੀਰ ਤੋਂ ਕਿਤਨੇ ਬਰੀਕ ਹੋਣਗੇ। ਪਰ ਮਰਨ ਵੇਲੇ ਅਜਿਹੀ ਕੋਈ ਰੋਕ ਟੋਕ ਯਾ ਭਟਕਣਾ ਨਹੀਂ। ਜੇ ਭਟਕਣਾ ਹੈ ਤਾਂ ਵੀ ਮਨ ਦੀ ਜੇ ਮੁਕਤਾ ਹੈ ਤਾਂ ਵੀ ਸੂਛ-ਮਨ ਦੀ। ਤਾਂ ਪਤਾ ਲੱਗਾ ਜੁ ਸੂਖਮ-ਸਰੀਰ ਨਿਰੋਲ ਚੇਤਨ-ਸੱਤਾ ਹੈ। ਇਸ ਵਿਚ ਰਤਾ ਕੁ ਵੀ 'ਮਾਦਾ' ਨਹੀਂ। ਜੋ ਪੰਜ 'ਤਨ-ਮਾਤਰੇ' ਇਸ ਵਿਚ ਆਖੇ ਹਨ ਉਹ ਮਾਦੀ ਸ਼ਕਲ ਵਿੱਚ ਨਹੀਂ, ਸਗੋਂ ਇੰਝ ਹਨ ਜੀਕਣ ਬੀਜ ਵਿਚ ਬ੍ਰਿਛ ਹੁੰਦਾ ਹੈ, ਯਾ ਜੀਕਣ ਸੁਫਨੇ ਵਿੱਚ ਜੜ੍ਹ-ਜਗਤ। ਅਸਲ ਚੇਤਨ-ਸਤਾ (Consciousness) ਹੈ। ਇਸ ਦਾ ਪ੍ਰਤਿਬਿੰਬ ਜੜ੍ਹ ਸਰੀਰ ਹੈ। ਜੀਕਣ ਸਾਇੰਸ ਸਾਨੂੰ ਦਸਦੀ ਹੈ ਜੁ ਅਸਲ ਸ਼ੈ ਸ਼ਕਤੀ (Energy) ਹੈ ਤੇ ਮਾਦਾ (Matter) ਉਸ ਦਾ ਪ੍ਰਤਿਬਿੰਬ ਹੈ। ਗੱਲ ਕੀ ਸੂਖਮ—ਸਰੀਰ ਜੜ੍ਹ ਧਾਤੂ ਦਾ ਸਮੁਦਾਇ ਨਹੀਂ, ਇਹ ਤਾਂ ਮਨ ਵਾਂਙ ਸੂਖਮ, ਪਾਰ-ਦਰਸ਼ਕ ਤੇ ਦੇਸ਼ ਕਾਲ ਤੋਂ ਸੁਤੰਤਰ ਹੈ ਸੋ ਆਖਦੇ ਹਨ ਕਿ ਅਸੀਂ ਸੂਖਮ ਸਰੀਰ ਨੂੰ ਤੱਕੜੀ ਨਾਲ ਤੋਲੀਏ ਯਾ ਟੈਸਟ-ਟਿਯੂਬ (test-tube) ਵਿੱਚ ਖਿੰਡਾਈਏ (Analyse) ਯਾ ਖੁਰਦਬੀਨ ਨਾਲ ਤੱਕੀਏ ਉਹ ਪਾਣੀ ਨੂੰ ਛਾਨਣੀ ਨਾਲ ਯਾ ਮੱਛੀਆਂ ਦੇ ਜਾਲ ਨਾਲ ਪਾਣੀ ਪਕੜਨ ਦੀ ਵਿਅਰਥ ਕੋਸ਼ਿਸ਼ ਕਰਦੇ ਹਨ। ਜਾਲ ਨਾਲ ਤਾਂ ਸਿਰਫ ਮੱਛੀ ਫੜੀ ਜਾ ਸਕਦੀ ਹੈ ਨਾ ਕਿ ਪਾਣੀ ! ਇਸ ਤਰ੍ਹਾਂ ਸਾਇੰਸ ਦੇ ਆਲਿਆਂ ਨਾਲ 'ਮਾਦਾ' ਫੜਿਆ ਜਾ ਸਕਦਾ ਹੈ ਨਾ ਕਿ ਮਨ' ! ਅਤੇ ਉਤ-ਮਨ ਨੂੰ ਫੜਨਾ ਤਾਂ ਸੰਭਵ ਹੀ ਨਹੀਂ।

(੮)

ਇੱਕ ਹੋਰ ਭੁਲੇਖਾ ਇੱਥੇ ਦੂਰ ਕਰਨ ਦੀ ਲੋੜ ਭਾਸਦੀ ਹੈ। ਕੀ ? ਲੋਕੀ ਆਖਦੇ ਹਨ ਜੁ ਲੋਕ ਅੰਤੇ ਪ੍ਰਲੋਕ ਦੇ ਵਿਚਾਲੇ ਬੜਾ ਪਤਲਾ ਪੁਲ ਹੈ ਜਿਸ ਨੂੰ 'ਪਰਸ-ਤਾਲ' (ਪੁਰਸਲਾਤ) ਦਾ ਪੁਲ ਸਾਡੇ ਮੁਸਲਮਾਨ ਵੀਰ ਆਖਦੇ ਹਨ—

ਪੁਰਸਲਾਤ ਕਾ ਪੰਥੁ ਦੁਹੇਲਾ ।
ਸੰਗਿ ਨ ਸਾਥੀ ਗਵਨੁ ਇਕੇਲਾ । (ਸੂਹੀ ਬਾਣੀ ਰਵਿਦਾਸ ਜੀ)

ਦੱਸਣ ਵਾਲੇ ਦਸਦੇ ਹਨ ਜੁ ਇਹ ਪੁਲ ਇੰਝ ਹੈ ਜੀਕਣ ਨਟਾਂ ਦੇ ਤੁਰਨ ਲਈ ਇੱਕ ਰੱਸਾ ਦੋਹਾਂ ਬਾਂਸਾਂ ਦੇ ਵਿਚਕਾਰ ਬੰਨ੍ਹਿਆ ਹੁੰਦਾ ਹੈ। ਇਸ ਪੁਰਸਲਾਤ ਉਪਰੋਂ ਗੁਰਮੁਖ ਪਾਰ ਲੰਘ ਜਾਂਦੇ ਹਨ ਤੇ ਹੋਰ ਪ੍ਰਾਣੀ ਮੋਟੇ ਹੋਣ ਕਰਕੇ ਆਪਣੇ ਸਿਥਲ ਬੋਝ ਨੂੰ ਨਾ ਸਹਾਰਦੇ ਹੋਏ ਗੜੱਮ ਨਰਕ ਵਿਚ ਹੇਠਾਂ ਜਾ ਡਿਗਦੇ ਹਨ ਜਿੱਥੇ ਅਗਨੀ ਦੇ ਭੜਥਚੇ ਬਲ਼ ਰਹੇ ਹਨ। ਕੀ ਇਹ ਠੀਕ ਹੈ ? ਉੱਤਰ ਹੈ ਜੁ ਇਤਨਾ ਹੀ ਠੀਕ ਹੈ ਜਿਤਨਾ ਕਿ ਇਹ ਉਦਾਹਰਣ ਠੀਕ ਹੈ ਜੁ ਵਾਹਿਗੁਰੂ ਸੱਤਵੇਂ ਅਸਮਾਨ ਉਪਰ. ਬੈਠਾ ਹੋਇਆ ਹੈ, ਤੇ ਕਿਆਮਤ ਵਾਲੇ ਦਿਨ ਜਦ ਉਹ ਨਰਸਿੰਗ ਵਜਾਵੇਗਾ ਤਾਂ ਮੋਏ ਹੋਏ ਉਠਣਗੇ ਤੇ ਉਨ੍ਹਾਂ ਦਾ ਹਿਸਾਬ ਪੜਤਾਲਿਆ ਜਾਵੇਗਾ। ਇਹ ਮਸਾਲ ਬੜੀ ਠੁੱਲੀ ਤੇ ਠੁੱਲੇ ਪ੍ਰਾਣੀਆਂ ਲਈ ਹੈ, ਵਾਸਤਵ ਵਿੱਚ ਕਿਆਮਤ (Judgement) ਕਿਸੇ ਖਾਸ ਦਿਨ ਹੋਣੀ, ਹਰ ਰੋਜ਼ ਹੀ ਸਾਡਾ ਹਿਸਾਬ ਪੜਤਾਲਿਆ ਜਾ ਰਿਹਾ ਹੈ ਤੇ ਨਾਲੋ ਨਾਲ ਸਾਡਾ ਲੇਖਾ ਕਢਿਆ ਜਾ ਰਿਹਾ ਹੈ। ਹਰ ਰੋਜ਼ ਹੀ ਕਿਆਮਤ ਦਾ ਹਿਸਾਬ—ਪੜਤਾਲਕ ਦਿਨ ਹੈ ਤੇ ਹਰ ਰੋਜ਼ ਹੀ ਨਵੀਂ ਤੋਂ ਨਵੀਂ ਸ੍ਰਿਸ਼ਟੀ ਉਪਜਦੀ ਹੈ ਤੇ ਸਾਡੇ ਮਨ ਦੀ ਅਵਸਥਾ ਬਦਲਦੀ ਹੈ। ਇਸ ਤਰ੍ਹਾਂ 'ਪੁਰਸਲਾਤ' ਦਾ ਪੁਲ ਹੀ ਕੋਈ ਝੂਲਾ ਯਾ 'ਪੁਲ' ਨਹੀਂ, ਕਿਉਂਕਿ ਲੋਕ ਅਤੇ ਖ਼ੁਲੋਕ ਦੇ ਵਿਚ ਥਾਂ (Space) ਮਾਦੇ ਦੀ ਨਹੀਂ ਸਗੋਂ ਮਾਨਸਿਕ ਚੇਤਨਤਾ ਦੀ ਹੈ। ਪੁਲ ਨੂੰ ਖੜਲਾ ਇਸ ਕਰਕੇ ਲਿਖਿਆ ਹੈ ਜੁ ਭੈੜੇ ਕਰਮਾਂ ਵਾਲੇ ਪੁਰਖ ਅਪਣੀ ਹਉਮੈਂ ਦੇ ਇਰਦ ਗਿਰਦ ਵਧੇਰੇ ਬੋਝ ਲੈਕੇ ਟੁਰਦੇ ਹਨ, ਇਸ ਕਰਕੇ ਅਪਣੇ ਭਾਰੇ ਬੋਝ ਦੀ ਖਿੱਚ (Gravitation) ਕਰਕੇ ਫਿਰ ਇਸ ਜੜ੍ਹ ਜਗਤ ਵਿੱਚ ਧੜੱਮ ਗਿਰਦੇ ਹਨ। ਉਹ ਔਗੇ ਤੋਂ ਵੀ ਹੇਠਲੀਆਂ ਜੂਨਾਂ ਪਸ਼ੂ ਪੰਛੀ, ਪੱਤਰ, ਪੱਥਰ ਆਦਿਕ ਬਣਕੇ ਫਿਰ ਜੜ੍ਹ ਬਣ ਜਾਂਦੇ। ਇਨ੍ਹਾਂ ਲਈ 'ਪੁਰਸਲਾਤ' ਤੋਂ ਲੰਘਣਾ ਸੱਚਮੁਚ ਮੁਸ਼ਕਲ ਹੈ ਕਿਉਂਕਿ ਉਨ੍ਹਾਂ ਦਾ ਸੂਖਮ-ਸ਼ਰੀਰ ਝੱਟ ਹੀ ਫਿਰ ਜੜ੍ਹ ਬਣ ਜਾਂਦਾ ਹੈ। ਪਰ ਗੁਰਮੁਖਾਂ ਨੇ ਅਪਣਾ ਹਉਮੈਂ ਰੂਪੀ ਬੋਝ ਘਟਾ ਛੱਡਿਆ ਹੈ। ਇਸ ਕਰਕੇ ਉਹ ਹਿਰਨ ਵਾਂਗ ਇੱਕ ਟੀਸੀ ਤੋਂ ਦੂਜੀ ਟੀਸੀ ਤੇ ਬਿਨਾਂ ਪੁਲ ਦੇ ਹੀ ਟੱਪ ਜਾਂਦੇ ਹਨ। ਟੱਪਣ ਵਾਲਾ ਕੌਣ ਹੈ ? ਸੂਖਮ-ਸਰੀਰ ੨੨ ਤੱਤਾਂ ਵਾਲਾ। ਟੱਪਣਾ ਕੀ ਹੈ ? ਜੜ੍ਹ ਜਗਤ ਨੂੰ ਜਿਸ ਵਿੱਚ ਦੇਸ਼ ਤੇ ਕਾਲ ਦੀਆਂ ਦੋ ਕੜਿੱਕੀਆਂ ਹਨ। ਟੱਪਣ ਦੀ ਜੁਗਤੀ ਕੀ ਹੈ ? 'ਨਾਮ' ਦੇ ਫੰਗਾਂ ਉੱਪਰ ਚੜ੍ਹਕੇ ਉਡਣਾ ਜਦ 'ਨਾਮ' ਰੂਪੀ 'ਗਰੜ' ਦੇ ਫੰਗਾਂ ਉੱਪਰ ਸੁਆਰੀ ਹੋ ਗਈ ਫਿਰ ਪੁਲ ਰਾਹੀਂ ਟੱਪਣ ਦੀ ਲੋੜ ਕੀ ? ਪੁਲ ਤੋਂ ਤਾਂ ਉਹ ਲੰਘਦੇ ਹਨ ਜੋ ਪੈਰਾਂ ਰਾਹੀਂ ਟੁਰਦੇ ਹਨ ਪੰਛੀ ਤਾ ਪੁਲਾਂ ਵਾਲੇ ਰਾਹ ਨਹੀਂ ਲੰਘਦੇ। ਗੱਲ ਕੀ 'ਪੁਰਸਲਾਤ' ਦੀ ਮਸਾਲ ਇੱਕ ਮੋਟੀ ਠੱਲੀ ਮਿਸਾਲ ਹੈ, ਵਾਸਤਵ ਵਿੱਚ ਨਾ ਪੁਲ ਹੈ, ਨਾ ਦੋ ਕੰਡੇ, ਨਾ ਟੁਰਣ ਵੇਲੇ ਪੈਰ ਸੂਖਮ-ਸਰੀਰ ਜੜ੍ਹ ਨਹੀਂ ਜੁ ਟੁਰੇ, ਇਹ ਤਾਂ ਉਡਾਰੂ ਪੰਛੀ ਵਾਂਙ ਸੁਤੰਤਰ, ਪ੍ਰਬੀਨ, ਪ੍ਰਬਲ ਹੈ। ਇਹੋ ਤਾਂ ਜੀਵ-ਆਤਮਾ ਹੈ। ਉਸਨੂੰ ਪੁਲਾਂ ਤੇ ਟੁਰਨ ਦੀ ਲੋੜ ? ਉਹ ਤਾਂ ਹਨੂਮਾਨ ਤੋਂ ਵੱਧ ਉਡਾਰੀਆਂ ਮਾਰਦਾ ਹੈ।

ਅਸੀਂ ਵੇਖ ਆਏ ਹਾਂ ਜੁ 'ਪੁਰਸਲਾਤ ਵਾਲਾ ਉਦਾਹਰਨ ਸੂਖਮ ਗੱਲ ਨੂੰ ਠੁਲੀ ਕਰਕੇ ਦੱਸਣ ਵਾਲਾ ਹੈ; ਇਸ ਵਿਚ ਪੈਣਾ ਜਾਣ ਬੁੱਝਕੇ ਗਲਤ ਫਹਿਮੀ ਵਿੱਚ ਪੈਣਾ ਹੈ। ਦੂਜੇ ਪਾਸੇ ਆਓ ਵੇਦਾਂ ਦਾ ਵਿਚਾਰ ਲਓ। ਇੱਥੇ ਵੀ ਦੋ ਇੱਕ ਵਿਚਾਰਾਂ ਐਸੀਆਂ ਹੀ ਹਨ, ਜਿਹਾ ਕਿ 'ਬ੍ਰਿਹਦ-ਆਰਨਿਕ ਉਪਨਿਸ਼ਦ' ਵਿਚ ਲਿਖਿਆ ਹੈ ਜੁ ਮਰਨ ਵੇਲੇ ਜਿੰਦ ਇੱਕ ਪਹੀਏ ਦੀ ਮੋਰੀ ਥਾਣੀਂ ਲੰਘਦੀ ਹੈ, ਉਥੇ ਹੋਕੇ ਉਤਾਹਾਂ ਨੂੰ ਚੜ੍ਹਦੀ ਹੈ, ਤੇ ਫਿਰ ਸੂਰਜ ਨੂੰ ਅੱਪੜਦੀ ਹੈ, ਸੂਰਜ ਵਿਚ ਇੱਕ ਮੋਰੀ ਹੈ ਜੋ ਤਬੂਰੇ ਵਾਂਗ ਹੈ, ਜਿੱਥੋਂ ਇਹ ਹੋਰ ਉਚੇਰਾ ਜਾਂਦੀ ਹੈ, ਤੇ ਚੰਨ ਨੂੰ ਅੱਪੜਦੀ ਹੈ, ਫਿਰ ਚੰਨ ਵਿਚ ਢੋਲ ਜਿੱਡਾ ਮੋਰ ਹੈ, ਜਿੱਥੋਂ ਇਹ ਹੋਰ ਉਚੇਰਾ ਜਾਕੇ ਵਾਹਿਗੁਰੂ ਜੀ ਨਾਲ ਜਾ ਮਿਲਦੀ ਹੈ। ਇਸਦਾ ਕੀ ਭਾਵ ? ਉੱਤਰ ਹੈ ਕਿ ਜਿਹੀ ਮਿਸਾਲ ਪੁਰਸਲਾਤ ਵਾਲੀ ਹੈ, ਉਹੋ ਜਹੀ ਹੀ ਇਹ ਹੈ। ਪਹੀਆ ਕੀ ਹੈ ? ਇਹ ਸੰਸਾਰ, ਜੋ ਸਦਾ ਭਵਾਟੀਆਂ ਵਿੱਚ ਹੈ। ਪਹਿਲੋਂ ਜਿੰਦ ਇੱਥੋਂ ਛੁਟਕਾਰਾ [illegible] ਹੈ, ਫਿਰ 'ਸੂਰਜ' ਨੂੰ ਗਈ, ਭਾਵ 'ਪ੍ਰਕਾਸ਼' ਵਲ, ਉਥੋਂ ਚੰਦ੍ਰਮਾਂ ਵੱਲ ਜਿੱਥੇ [illegible]ਤਾ ਹੈ, ਫਿਰ ਵਾਹਿਗੁਰੂ ਜੀ ਵਲ। ਤੰਬੂਰਾ ਤੇ ਢਲ ਕਿਉਂ ਗਿਣੇ ਹਨ ? ਇਸ ਕਰਕੇ ਜੁ ਇਨ੍ਹਾਂ ਵਿੱਚ ਲਰਜ਼ਸ਼, ਜੁੰਬਸ਼ ਰੁਣਝੁਣ, ਥ੍ਰਾਂਟ (Vibration) ਹੈ, ਭਾਵ ਇਸ਼ਾਰਾ 'ਨਾਮ' ਦੀ ਰੁਣ-ਝੁਣ ਵੱਲ ਹੈ, ਪਰ ਓਸ ਗੱਲ ਨੂੰ ਪੜਦੇ ਵਿਚ ਰੱਖਿਆ ਹੈ ਸਿਰਫ ਨਾਮ ਦੇ ਚਿੰਨ੍ਹ ਦੱਸੇ ਹਨ। ਗੁਰੂ ਮਹਾਰਾਜ ਇਨ੍ਹਾਂ ਸਾਰਿਆਂ ਪੜਦਿਆਂ ਨੂੰ ਚੀਰ ਕੇ ਸਾਨੂੰ 'ਨਾਮ' ਦੁਆਰਾ ਵਾਹਿਗੁਰੂ ਜੀ ਦੇ ਪ੍ਰਤੱਖ ਦਰਸ਼ਨ ਕਰਾਉਂਦੇ ਹਨ। ਗੁਰਸਿੱਖੀ ਵਿੱਚ ਇਹੋ ਤਾਂ ਅਧਿਕਤਾ ਹੈ ਜੁ ਇਥੇ ਆਕੇ ਸਭ ਪੜਦੇ, ਲਪੇਟਾ, ਓਹਲ ਛੱਡਕੇ ਨਿਰੰਕਾਰੀ ਵਾਹਿਗੁਰੂ ਜੀ ਦੇ ਪ੍ਰਤੱਖ ਦਰਸ਼ਨ ਹਨ। ਨਾ ਇੱਥੇ ਪੁਰਸਲਾਤ ਦੀਆਂ ਔਕੜਾਂ ਹਨ, ਨਾ ਪਹੀਆਂ ਥਾਣੀਂ ਲੰਘਣਾ, ਨਾ ਪਉੜੀਆਂ ਰਾਹੀਂ ਆਕਾਸ਼ ਨੂੰ ਚੜ੍ਹਨਾ ਇਥੇ ਤਾਂ ਨਿਰੋਲ ਆਤਮ ਵਿਚਾਰ ਹੈ, ਏ ਨਿਰੋਲ 'ਨਾਮ' ਦਾ ਵਰਣਨ ਹੈ ਜਿਸ ਰਾਹੀਂ ਵਾਹਿਗੁਰੂ ਜੀ ਸਾਡੇ ਹਿਰਦੇ ਵਿਚ ਇੰਞ ਉਪਜ ਖੜੋਂਦੇ ਹਨ ਜੀਕਣ ਥੰਮ ਵਿੱਚੋਂ ਨਰ ਸਿੰਘ ਅਵਤਾਰ। ਉਹ ਥਮ ਸਾਡਾ ਮਨ ਹੀ ਹੈ। ਤੇ ਨਰ ਸਿੰਘ ਵਾਹਿਗੁਰੂ ਵੀ ਕੋਈ ਸ਼ੇਰ ਦੇ ਸਰੂਪ ਵਾਲਾ ਨਹੀਂ ' ਉਹ ਤਾਂ ਉਹ ਰੂਪ ਹੈ ਜਦ ਆਤਮਾ 'ਨਾਮ' ਦੁਆਰਾ ਅਗਿਆਨ ਨੂੰ ਖੰਡ ਖੰਡ ਕਰ ਛਡਦਾ ਹੈ, ਮਾਨੋਂ ਉਸ ਅਗਿਆਨ ਨੂੰ ਨਖਾਂ ਦੁਆਰਾ ਚੀਰ ਰਿਹਾ ਹੈ।

(੯)

ਹੁਣ ਅਸੀਂ ਦੋ ਇਕ ਹੋਰ ਉਦਾਹਰਨ ਲੈਕ ਇਸ ਵਿਚਾਰ ਨੂੰ ਹੋਰ ਖੋਲ੍ਹਣ ਦਾ ਯਤਨ ਕਰਾਂਗੇ। ਕਈ ਲੋਕੀਂ ਆਖਦੇ ਹਨ ਜੁ ਪ੍ਰਾਣੀ ਸੁਰਗ ਨੂੰ 'ਆਕਸ਼-ਗੰਗਾਂ' (Milky way) ਰਾਹੀਂ ਜਾਂਦੇ ਹਨ। ਕੀ ਇਹ ਠੀਕ ਹੈ ? ਉੱਤਰ ਹੈ ਜੁ ਅਸੀਂ ਵੇਖ ਆਏ ਹਾਂ ਕਿ ਸੁਰਗ ਨਰਕ ਕੋਈ ਮਾਦੀ ਥਾਂ (Location) ਨਹੀਂ, ਇਹ ਤਾਂ ਜੀਵ ਦੀਆਂ ਹਾਲਤਾਂ ਹਨ, ਮਨ ਦੀਆਂ, ਆਤਮਾ ਦੀਆਂ (Soul-states)। ਫਿਰ ਕੀਕਣ ਹੋ ਸਕਦਾ

ਹੈ ਜੁ ਸਾਡਾ ਜੀਵ ਮਾਦੀ ਜਗਤ ਵਿਚ ਭਟਕੇ ? ਨਹੀਂ, ਆਕਾਸ਼-ਗੰਗਾ ਵੀ ਇਕ ਉਦਾਹਰਨ, ਇਕ ਮਿਸਾਲ ਹੈ, ਤੇ ਮਿਸਾਲ ਵੀ ਸੋਹਣੀ ਹੈ ਕਿਉਂਕਿ ਇਹ ਉਸ ਪਉੜੀ ਵਾਂਙ ਨਜ਼ਰ ਆਉਂਦੀ ਹੈ ਜਿਸ ਨਾਲ ਤਾਰੇ ਇਉਂ ਲੱਗੇ ਹਨ ਜਿਹਾ ਕਿ ਗਹਿਣਿਆਂ ਨਾਲ ਲਾਲ ਹੀਰ ਜੜੇ ਹੋਏ ਹੁੰਦੇ ਹਨ । ਪਰ ਅਸੀਂ ਵੇਖ ਆਏ ਹਾਂ ਜੁ ਪਰਮਾਤਮਾ, ਜਿਨ੍ਹਾਂ ਨੂੰ ਅਸਾਂ ਲੱਭਣਾ ਹੈ, ਜੜ੍ਹ ਨਹੀਂ, ਉਹ ਤੇਜ (ਰੋਸ਼ਨੀ) ਨਹੀਂ, ਉਹ ਵਾਯੂ ਨਹੀਂ, ਉਹ ਆਕਾਸ਼ (vacuum) ਨਹੀਂ, ਸਗੋਂ ਇਨ੍ਹਾਂ ਸਤ ਪ੍ਰਕਿਰਤਕ—ਤੱਤਾਂ ਤੋਂ ਪਰੇ ਚੇਤਨ-ਸੱਤਾ ਹਨ ਜੋ ਸਾਡੀ ਹਿਰਦੇ ਅੰਦਰ ਵੀ ਇਤਨੇ ਹੀ ਪਰੀਪੂਰਨ ਹਨ ਜਿਤਨੇ ਕਿ ਬ੍ਰਹਿਮੰਡ ਵਿਚ । ਫਿਰ ਕੀਕਣ ਹ ਸਕਦਾ ਹੈ ਜੁ ਸਾਡਾ ਸਰੀਰ ਇਸ ਅੰਦਰਲੀ ਪਉੜੀ ਨੂੰ ਛਡ ਤਾਰਿਆਂ ਦੀ ਪਉੜੀ ਨੂੰ ਜਾ ਫੜੇ ? ਨਹੀਂ ਨਹੀਂ, ਇਹ ਵੀ ਇਕ ਉਦਾਹਰਨ ਹੈ, ਅਜਿਹਾ ਜਿਹਾ ਕਿ 'ਆਤਮਾ' ਨੂੰ ਕਦੀ ਸਾਡੇ ਸ਼ਾਸਤਰਾਂ ਵਿਚ ਅੰਗੂਠ ਜਿੱਡਾ ਆਖ ਛੱਡਦ ਹਨ । ਕੀ ਆਤਮਾ ਸਚੁਮੁਚ ਅੰਗੂਠ ਵਾਂਗ ਹੈ ? ਨਹੀਂ । ਭਾਵ ਇਹ ਹੈ, ਕਿ ਜੀਕਣ ਅੰਗੂਠਾ ਹੋਰ ਉਂਗਲਾਂ ਤੋਂ ਛੋਟਾ ਹੈ, ਇਸੇ ਤਰ੍ਹਾਂ 'ਆਤਮਾ' ਵੀ ਪੰਜ ਮਹਾਂ ਭੂਤਾਂ ਤੋਂ ਅੰਗੂਠਾ ਵਾਂਗ ਸੂਖਮ ਹੈ। ਗੱਲ ਕੀ, ਭਾਵੇਂ ਚੀਚੀ—ਉਂਗਲ ਕਰਕੇ ਆਖੋ, ਭਾਵੇਂ ਅੰਗੂਠਾ ਆਖੋ, ਭਾਵ ਪੁਰਸਲਾਤ ਦਾ ਦੁਹੇਲਾ ਪੁਲ ਆਖੋ, ਅਸਲੀ ਭਾਵ ਆਤਮਾ ਦੀ ਪ੍ਰਗਟ ਕਰਨ ਤੋਂ ਹੈ ਨਾ ਕਿ ਇਹ ਜੁ ਆਤਮਾ ਦਾ ਰੂਪ ਇਨ੍ਹਾਂ ਵਾਂਙ ਹੈ । ਜੋ ਪ੍ਰਾਣੀ ਵਿਚਲੀ ਘੁੰਡੀ ਨਹੀਂ ਸਮਝਦੇ ਉਹ ਇਕ ਖੱਡੇ ਵਿਚੋਂ ਨਿਕਲ ਕੇ ਦੂਜੇ ਖੱਡੇ ਵਿਚ ਗਿਰ ਜਾਂਦੇ ਹਨ । ਗੁਰੂ ਮਹਾਰਾਜ ਜੀ ਨੇ ਇਹ ਸਭ ਝੰਬੇਲੇ ਇਸ ਤਰ੍ਹਾਂ ਪਰੇ ਸੁੱਟ ਪਏ ਹਨ, ਜੀਕਣ ਕੋਈ ਕਿਰਸਾਣ ਬਿਜਲੀ ਨਾਲ ਗੰਦਗੀ ਨੂੰ ਸਾੜ ਸੁੱਟੇ । ਗੁਰੂ ਮਾਹਰਾਜ ਜੀ ਨੇ ਇਸ ਵਾਸਤੇ ਤਿੰਨ ਅੱਖਰ 'ਨਿਰੰਕਾਰ' 'ਏਕੰਕਾਰ ਤ 'ਓਅੰਕਾਰ' ਵਰਤੇ ਹਨ । ਨਿਰੰਕਾਰ ਉਹ ਰੂਪ ਹੈ ਜੋ ਹੈ ਸਹੀ, ਪਰ ਜਿਸ ਦਾ ਆਕਾਰ ਨਹੀਂ, ਜੋ ਅੰਗੂਠੇ ਵਰਗਾ ਨਹੀਂ, ਕਿਸੇ ਦੁਨੀਆਂ ਦੀ ਚੀਜ਼ ਵਾਂਙ ਨਹੀਂ—

'ਰੂਪ ਨ ਰੇਖ ਨ ਰੰਗ ਕਿਛ ਤ੍ਰੈ ਗੁਣ ਤੇ ਪ੍ਰਭ ਭਿੰਨ ।'

'ਏਕੰਕਾਰ' ਉਹ ਅਵਸਥਾ ਹੈ ਜਦ ਅਨੇਕਤਾ ਵਿੱਚ ਏਕਤਾ ਭਾਸਦੀ ਹੈ । ਓਅੰਕਾਰ ਉਹ ਹੈ ਜਦ ਕਰਤਾ-ਪੁਰਖ ਬਣਕ ਵਾਹਿਗੁਰੂ ਜੀ ਸ੍ਰਿਸ਼ਟੀ ਨੂੰ ਰਚਦੇ ਹਨ । ਇਸ 'ਨਿਰੰਕਾਰ' ਅਖਰ ਵਿੱਚ ਵਾਹਿਗੁਰੂ ਜੀ ਦਾ ਅਸਲ ਰੂਪ ਦਰਸਾਇਆ ਹੈ । ਪਰ ਇਸ ਨੂੰ ਦੇਖਣ ਲਈ 'ਨਾਮ' ਦੇ ਗਿਆਨ-ਨੇਤ੍ਰ ਦੀ ਲੋੜ ਹੈ ।

(੧੦)

ਉਪਰ ਅਸੀਂ ਮੋਟੀਆਂ ਮੋਟੀਆਂ ਗਲਤ ਫਹਿਮੀਆਂ ਦੂਰ ਕਰ ਆਏ ਹਾਂ । ਪਰ ਇੱਕ ਹੋਰ ਵੀ ਤ੍ਰੀਕਾ ਹੈ ਜਿਸ ਰਾਹੀਂ ਵੇਦਾਂ ਵਿਚ ਜਿੰਦ ਦੀ ਮ੍ਰਿਤੂ-ਯਾਤ੍ਰਾ ਦੱਸੀ ਹੈ । ਉਹ ਤ੍ਰੀਕਾ ਕੀ ਹੈ ? ਉਹੋ ਜੁ ਗਾਥਾ (Allegories) ਵਿੱਚ ਵਰਤਿਆ ਜਾਂਦਾ ਹੈ । ਕੀ ?

ਇੱਕ ਉਪਨਿਸ਼ਦ ਵਿਚ ਦੱਸਿਆ ਹੈ ਜੁ ਮਰਨ ਵੇਲੇ ਪ੍ਰਾਣੀ ਅਗਨੀ ਤੋਂ ਟਪ ਕੇ ਵਾਯੂ ਕੋਲ ਜਾਂਦਾ ਹੈ, ਫਿਰ ਵਾਯੂ ਤੋਂ ਵਰੁਣ ਕੋਲ, ਫਿਰ ਵਰੁਣ ਤੋਂ ਇੰਦ੍ਰ ਕੋਲ, ਫਿਰ ਪ੍ਰਜਾਪਤੀ ਕੋਲੋਂ ਹੋਕੇ ਬ੍ਰਹਮ ਲੋਕ ਵਿਚ। ਇਸ ਬ੍ਰਹਮਲੋਕ ਵਿੱਚ ਇਕ ਝੀਲ ਹੈ ਜਿਸਨੂੰ ਆਰਾ ਆਖਦੇ ਹਨ, ਫਿਰ ਇਕ ਨਦੀ ਆਉਂਦੀ ਹੈ ਜਿਸ ਨੂੰ ਵਿਗਾਰੀ [ਅਨੰਤ] ਆਖਦੇ ਹਨ, ਇਕ ਬ੍ਰਿਛ ਹੈ 'ਇਲੀਆ' [ਸੰਗਾਰੀ]। ਅੱਗੇ ਸ਼ਹਿਰ 'ਸਲੁਜ',ਹੈ ਜਿਸ ਵਿੱਚ ਇੱਕ ਮਹਿਲ ਹੈ 'ਅਪਾਰ-ਜਿਤ' [ਜੋ ਜਿਤਿਆ ਨਾ ਜ ਵੇ]। ਇਸ ਮਹਿਲ ਦੇ ਦਰਬਾਰ ਹਨ ਇੰਦਰ ਤੇ ਪ੍ਰਜਾਪਤੀ। ਇਸ ਮਹਿਲ ਵਿੱਚ ਤਖਤ ਉਪਰ ਬੈਠੇ ਹੋਏ ਹਨ ਵਿਕਾਸ਼-ਮਾਨ [ਚੇਤਨ], ਤੇ ਤਖਤ ਹੈ ਅਮਿਤਔਜਸ [ਬੇਅੰਤ ਤੇਜ]। ਆਉਣ ਵਾਲੀ ਜਿੰਦ ਨੂੰ ਬ੍ਰਹਮਾ ਪੁੱਛਦਾ ਹੈ, ਤੂੰ ਕੌਣ ਹੈਂ ? ਤਾਂ ਜਿੰਦ ਦਸਦੀ ਹੈ ਜੁ ਮੈਂ ਉਹੋ ਹਾਂ ਜੋ ਦੇਸ ਤੇ ਕਾਲ ਨੂੰ ਜਾਣਦੀ ਹਾਂ, ਜੋ ਸਾਲਾਂ ਤੇ ਰੁਤਾਂ ਨੂੰ ਜਾਣਦੀ ਹਾਂ, ਜੋ ਚਰਾਚਰ ਸ੍ਰਿਸ਼ਟੀ ਦਾ ਬੀਜ ਹਾਂ, ਹਾਂ ਜੀ, ਮੈਂ ਉਹੋ ਕੁਝ ਹਾਂ ਜੋ ਤੁਸੀਂ ਹੋ, ਮੈਂ ਤੁਹਾਡਾ ਹੀ ਰੂਪ ਹਾਂ। ਇਸ ਕਥਾ ਵਿੱਚ ਸੱਚ ਤੇ ਗਾਥਾ (Allegory) ਦੋਵੇਂ ਗੁੰਦੇ ਹੋਏ ਹਨ। ਪਹਿਲਾਂ ਤਾਂ ਦੇਵਤਿਆਂ ਰਾਹੀਂ ਵੱਧ ਤੋਂ ਵੱਧ ਪ੍ਰਭਤਾ ਦੱਸੀ ਹੈ, ਫਿਰ ਵੱਡਿਆਂ ਦੇਵਤਿਆਂ ਨੂੰ ਵਾਹਿਗੁਰੂ ਜੀ ਦੇ ਦੁਆਰਪਾਲ ਬਣਾਕੇ ਦੱਸਿਆ ਹੈ ਜੁ ਦੈਵੀ ਗੁਣ ਵੀ ਵਾਹਿਗੁਰੂ ਜੀ ਦੇ ਦਰ ਤੋਂ ਬਾਹਰ ਹੀ ਰਹਿ ਜਾਂਦੇ ਹਨ, ਅੰਦਰ ਤਾਂ ਸਿਰਫ ਨਾਮ ਵਿਚ ਧੋਤੀ ਹੋਈ ਜਿੰਦੜੀ ਜਾਂਦੀ ਹੈ, ਤੇ ਧ੍ਰ—ਤਖਤ ਤ ਅਕਾਲ ਪੁਰਖ ਜੀ ਬੈਠੇ ਹੋਏ ਹਨ, ਜਿਨ੍ਹਾਂ ਦਾ ਅਮ੍ਰਿਤ ਤੇਜ ਹੈ। ਇਹ ਕਿਸ ਦਾ ਹੈ ? 'ਨਿਰੰਕਾਰ' ਪਿਤਾ ਜੀ ਦਾ। ਉਹ ਤਖਤ ਕੀ ਹੈ ਜਿਸ ਉਪਰ ਉਹ ਬਿਰਾਜਮਾਨ ਹਨ ? ਇਹ 'ਨਾਮ' ਸ਼ਾਸਤਰਾਂ ਵਿਚ ਭਿੰਨ ਭਿੰਨ ਚਿਨ੍ਹ—ਬੁਣਤਰ (Symbology) ਬੁਣੀ ਹੋਈ ਹੈ। ਪਰ ਜਿਤਨੇ ਹੀ ਵੱਧ ਚਿੰਨ੍ਹ ਵਰਤੀਏ ਉਤਨੇ ਹੀ ਜਗਿਆਸੂਆਂ ਦੇ ਰਾਹ ਵਿੱਚ ਵਧੇਰੇ ਪੜਦੇ ਆਉਂਦੇ ਹਨ। ਗੁਰੂ ਮਹਾਰਾਜ 'ਖਾਲਸਾ' ਜੀ ਨੂੰ ਅਕਾਲ ਪੁਰਖ ਜੀ ਪ੍ਰਤੱਖ ਦਰਸ਼ਨ ਇਉਂ ਕਰਾਉਂਦੇ ਹਨ;—

"ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ।
ਆਨ ਨ ਸਮਸਰਿ ਕੋਊ ਲਾਗੈ ॥
ਢੂਢਿ ਰਹੇ ਹਮ ਮੂਚਾ ॥ ਰਹਾਉ ॥
ਬਹੁ ਬੇਅੰਤੁ ਅਤਿ ਬਡੋ ਗਾਹਿਰੋ
ਥਾਹ ਨਹੀ ਅਗਹੂਚਾ।
ਤੋਲਿ ਨ ਤੁਲੀਐ ਮੋਲਿ ਨ ਮੁਲੀਐ,
ਕਤ ਪਾਈਐ ਮਨ ਰੂਚਾ।
ਖੋਜ ਅਸੰਖਾ ਅਨਿਕ ਤ ਪੰਥਾ
ਬਿਨੁ ਗੁਰ ਨਹੀ ਪਹੂਚਾ
ਕਹੁ ਨਾਨਕ ਕਿਰਪਾ ਕਰੀ ਠਾਕੁਰ
ਮਿਲਿ ਸਾਧੂ ਰਸ ਭੂੰਚਾ।" (ਦੇਵ ਗੰਧਾਰੀ ਮ: ੫)

(੧੧)

ਅਜੇ ਅਸਾਂ ਇਸ ਗੱਲ ਦਾ ਵਿਚਾਰ ਕਰਨਾ ਹੈ ਜੁ ਕਿ ਮਰਦੇ ਕਬਰਾਂ ਵਿੱਚ 'ਕ੍ਰਿਆਤਮ' ਤੋੜੀ ਸਉਣਗੇ ਜਾਂ ਇਉਂ ਸੋਚਣਾ ਭੁਲ ਹੈ। ਉੱਤਰ ਹੈ ਜੁ ਸਾਡਾ ਸਰੀਰ ਪੰਚ—ਭੂਤਕ ਹੈ ਜਦ ਪ੍ਰਾਣੀ ਮਰ ਜਾਂਦਾ ਹੈ ਤਾਂ ਸਾਰੇ ਭੂਤ ਆਖੋ ਆਪਣੇ ਭੂਤਾਂ ਵਿੱਚ ਰਲ ਜਾਂਦੇ ਹਨ। ਫਿਰ ਕੀਕਣ ਹੋ ਸਕਦਾ ਹੈ ਜੁ ਕਿਆਮਤ ਵਾਲੇ ਦਿਨ ਮੁਰਦੇ ਉਠ ਖ਼ਲੋਣਗੇ ? ਰੂਹ ਕੋਈ ਜੜ੍ਹ ਨਹੀਂ ਜੋ ਮਿੱਟੀ ਤੋਂ ਡਰ ਕੇ ਹੇਠਾਂ ਬੈਠੀ ਰਹੇਗੀ। ਰੂਹ ਤਾਂ ਸੂਖਮ ਤੱਤ ਹੈ ਜੋ ਮਹਾਂ ਭੂਤਾਂ ਦੀ ਕੈਦ ਤਾਂ ਕਿਧਰੇ ਰਹੀ ਕਾਲ ਦੇਸ ਦੀ ਕੈਦ ਵੀ ਨਹੀਂ ਮੰਨਦੀ। ਕਬਰ ਵਿੱਚ ਰੂਹ ਤਾਂ ਤਦ ਸਵੇਂ ਜੇ ਰੂਹ ਵੀ ਜੜ੍ਹ ਹੋਵੇ। ਪਰ ਰੂਹ ਜੜ੍ਹ ਨਹੀਂ, ਇਹ ਤਾਂ ਵਹਿਗੁਰੂ ਜੀ ਦਾ ਨੂਰ ਹੈ। ਕੌਣ ਆਦਮੀ ਸੂਰਜ ਦੀ ਰੋਸ਼ਨੀ ਨੂੰ ਸੂਰਜ ਦੇ ਅਸਤ ਹੋਣ ਦੇ ਪਿਛੋਂ ਬਕਸਾਂ ਯਾ ਹੋਰ ਚੀਜ਼ਾਂ ਵਿੱਚ ਡੱਕ ਸਕਦਾ ਹੈ ? ਜਾਂਕਣ ਰੋਸ਼ਨੀ ਸੂਰਜ ਦੇ ਨਾਲ ਹੀ ਟੁਰ ਜਾਂਦੀ ਤੀਕਣ ਮਰਨ ਵੇਲੇ ਸਾਡੀ ਰੂਹ ਆਪਣਾ ਤੇਜ ਲੈਕੇ ਟੁਰ ਜਾਂਦਾ ਹੈ ਤੇ ਸਾਡਾ ਸਰੀਰ ਪੱਥਰ ਵਾਂਗ ਪਿੱਛੇ ਰਹਿ ਜਾਂਦਾ ਹੈ ਇਸ ਸਰੀਰ ਨੂੰ ਮਰਨ ਦੇ ਪਿੱਛੋਂ ਜਾਲਾਣਾ ਹੀ, ਉਚਿਤ ਹੈ ਕਿਉਂਕਿ ਇੰਝ ਕਰਨ ਨਾਲ ਪਿਛਲਿਆਂ ਨੂੰ ਸਭ ਤੋਂ ਘੱਟ ਖ਼ੇਦ ਪਹੁੰਚਦਾ ਹੈ ਨਹੀਂ ਤਾਂ ਕਬਰਾਂ ਨੂੰ ਵੇਖ ਵੇਖਕੇ ਮੁੜ ਮੁੜ ਰੋਂਦੇ ਹਨ, ਤੇ ਇਹ ਨਹੀਂ ਸਮਝਦੇ ਜੁ ਪੰਛੀ ਦੇ ਉੱਡਣ ਪਿੱਛੋਂ ਪਿੰਜਰੇ ਨੂੰ ਸਾਂਭ ਕੇ ਰੱਖਣ ਦੀ ਕੀ ਲੋੜ ਹੈ। ਇਸ ਵਾਸਤੇ ਗੁਰੂ ਮਹਾਰਾਜ ਜੀ ਦਾ ਪਵਿਤ੍ਰ ਵਾਕ ਹੈ:—

ਪਵਨੈ ਮਹਿ ਪਵਨੁ ਸਮਾਇਆ ।
[1]ਜੋਤਿ ਮਹਿ ਜੋਤਿ ਰਲਿ ਜਾਇਆ ।
ਮਾਟੀ ਮਾਟੀ ਹੋਈ ਏਕ ।
ਰੋਵਨਹਾਰੇ ਕੀ ਕਵਨ ਟੇਕ ।
ਕਉਨੁ ਮੂਆ ਰੇ ਕਉਨੁ ਮੂਆ ।
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ
ਇਹੁ ਤਉ ਚਲਤੁ ਭਇਆ । ਰਹਾਉ ।
ਅਗਲੀ ਕਿਛੁ ਖਬਰਿ ਨ ਪਾਈ ।
ਰੋਵਨਹਾਰੁ ਸਿ ਊਠਿ ਸਿਧਾਈ ।
ਭਰਮ ਮੋਹ ਕੇ ਬਾਧੇ ਬੰਧ ।
ਸੁਪਨੁ ਭਇਆ ਭਖਲਾਏ ਅੰਧ ।
ਇਹ ਤਉ ਰਚਨੁ ਰਚਿਆ ਕਰਤਾਰਿ ।
ਆਵਤ ਜਾਵਤ 'ਹੁਕਮਿ' ਅਪਾਰਿ
ਨਹ ਕੋ ਮੂਆ ਮਰਣੈ ਜੋਗੁ ।

1. ਆਤਮਾ = ਨਾਮ = Logos.

ਨਹ ਬਿਨਸੈ ਅਬਿਨਾਸ਼ੀ ਹੰਗੁ..... ...
ਕਹੁ ਨਾਨਕ ਗੁਰਿ ਭਰਮ ਚੁਕਾਇਆ ।
ਨਾ ਕੋਈ ਮਰੈ ਨ ਆਵੈ ਜਾਇਆ । (ਰਾਮਕਲੀ ਮ: ੫)

'ਅਗਲੀ ਖਬਰ ਨਾ ਹੋਣ' ਦਾ ਭਾਵ ਹੈ ਕਿ ਮੂੜ੍ਹ ਇਸ ਗੱਲ ਨੂੰ ਨਹੀਂ ਸਮਝਦੇ ਜੁ ਰੂਹ (ਜੀਵ) ਤਾ ਨਿਰਲੇਪ ਸੀ ਉਸਦਾ ਜੜ੍ਹ ਭੂਤਾਂ ਨਾਲ ਇਤਨਾ ਹੀ ਸੰਬੰਧ ਸੀ ਜਿਹਾ ਕਿ ਰੋਸ਼ਨੀ ਦਾ ਜਗਤ ਨਾਲ ਸੰਬੰਧ ਹੈ ਜੋ ਕਿ ਸਿਰਫ਼ ਦਿਨ ਲਈ ਹੀ ਹੁੰਦਾ ਹੈ, ਰਾਤ ਲਈ ਨਹੀਂ । ਯਾ ਜੀਕਣ ਮੁਸਾਫਰਾਂ ਦਾ ਮੇਲ ਰੇਲ ਵਿਚ ਬੈਠਣ ਸਮੇਂ ਹੀ ਹੁੰਦਾ ਹੈ, ਅੱਗੇ ਪਿੱਛੇ ਲਈ ਨਹੀਂ । ਜੀਵ ਤਾਂ ਸੂਖਮ, ਸ੍ਵਛ ਬਿਮਲ ਸੱਤਾ ਹੈ । ਇਸ ਵਿਚ ਜੜ੍ਹ ਮਾਇਆ ਦੀ ਮਲੀਨਤਾ ਨਹੀਂ, ਤੇ ਨਾ ਹੀ ਰਹਿ ਸਕਦੀ ਹੈ । ਮੂਰਖ ਇਸਨੂੰ ਜਮਣ ਮਰਨ ਵਿਚ ਸਮਝਕੇ ਭੁੱਲਦੇ ਹਨ:—

ਜੇ ਇਹ ਜਾਣਹ ਸੋ ਇਹੁ ਨਾਹਿ ।
ਜਾਨਣਹਾਰੇ ਕਉ ਬਲਿ ਜਾਉ । (ਉਹੀ)

(੧੨)

ਹੁਣ ਪ੍ਰਸ਼ਨ ਇਹ ਉਠੇਗਾ ਕਿ ਜੇ ਪੰਚ ਭੂਤ ਜੜ੍ਹ ਹਨ ਤਾਂ ਉਹ ਕੀ ਸੱਤਾ ਹੈ ਜੋ ਸਾਡੇ ਨਿਵਾਸ ਰਖਦੀ ਹੈ, ਤੇ ਨਾਲ ਲੈ ਟੁਰਦੀ ਹੈ । ਕੀ ਇਹ ਸਾਡਾ ਸ਼ਰੀਰ ਯਾ ਦਿਮਾਗ ਨਹੀਂ ? ਉਤਰ ਹੈ ਜੁ ਸਰੀਰ ਤਾਂ ਜੀਵ ਦਾ ਇਕ ਆਲ੍ਹਣਾ ਹੈ, ਉਹ ਪੰਛੀ ਭਿੰਨ ਹੈ ਜੋ ਬੋਲੀਆਂ ਬੋਲਦਾ ਤੇ ਆਲ੍ਹਣਾ ਰਚਦਾ ਹੈ । ਯਾਦਗੀਰੀ ਯਾ "ਚੇਤਾ" (Memory) "[1]ਇਸ ਜੀਵ ਵਿੱਚ ਹੈ ਨਾ ਕੀ ਸਰੀਰ ਵਿੱਚ ।" ਸਰੀਰ ਤਾਂ ਭੁਲਾਣ ਦੀ ਚੱਕੀ, ਭੁਲਭੁਲਈਆਂ ਵਰਗੀ ਕੜਿੱਕ ਹੈ । 'ਆਤਮਾ' ਵਿਚ ਹੀ ਚੇਤਾ ਤੇ ਚੇਤਨਤਾ ਹੈ । ਹੈ । ਪੱਛਮੀ ਵਿਦਵਾਨ ਇਸ ਚੋਟੀ ਤੇ ਨਾ ਅੱਪੜਦੇ ਹੋਏ ਮਨ ਨੂੰ ਤੇ ਜੀਵ ਨੂੰ ਜੜ੍ਹ ਪ੍ਰਮਾਣੂਆਂ ਦੀ ਥਾਟ ਮੰਨਦੇ ਹਨ । ਪਰ ਇਹ ਉਸ ਗਲਤੀ ਵਿਚ ਹਨ ਜਿਸ ਵਿਚ ਮੁਰਦੇ ਰਖਣ ਵਾਲੀਆਂ ਕੌਮਾਂ ਹਨ । ਭਲਾ ਸੋਚੋ, ਮੁਰਦਾ ਸ਼ੈ ਦਾ ਦਿਮਾਗ ਕੀਕਣ ਕੰਮ ਕਰ ਸਕਦਾ ਹੈ ? ਕੀਕਣ ਓਹ ਆਪਣੇ ਪ੍ਰਮਾਣੂ ਹਿੱਲਾ ਸਕਦਾ ਹੈ ? ਨਹੀਂ ਨਹੀਂ, ਚੇਤਨਤਾ ਦਾ ਮੰਬਾ (ਘਰ) ਜੜ੍ਹ-ਜਗਤ ਨਹੀਂ, ਇਸ ਦੇ ਉਲਟ ਜੀਵ ਹੈ ਜੋ ਜੜ੍ਹ-ਜਗਤ ਨੂੰ ਇੰਞ ਚੁੱਕਦਾ ਹੈ ਜੀਕਣ ਚਮਕ-ਪੱਥਰ ਲੋਹੇ ਨੂੰ ਚੁੱਕ ਰੱਖਦਾ ਹੈ । ਮਰਨ ਵਲੋਂ ਇਹੋ ਜੀਵ ਅਪਣੇ ਚੇਤਿਆਂ ਦੀ ਪੰਡ ਨਾਲ ਬੰਨ੍ਹਕੇ ਟੁਰ ਪੈਂਦਾ ਹੈ ਤੇ ਜਿੱਥੇ ਫਿਰ ਜੰਮਦਾ ਹੈ ਉਥੇ ਅਪਣਾ ਤਾਣਾ ਬਾਣਾ ਫਿਰ ਤਣ ਲੈਂਦਾ ਹੈ—ਜੀਕਣ ਮੱਕੜੀ ਅਪਣਾ ਤਾਣਾ ਥਾਂ ਥਾਂ ਤਣ ਲੈਂਦੀ ਹੈ । ਮੌਤ ਵੇਲੇ ਹਰ ਪ੍ਰਾਣੀ ਆਪਣੇ ਸਰੀਰ ਨੂੰ ਇੰਝ ਸੁਟ ਛੱਡਦਾ ਹੈ

1. Platinus: 'Es to memory, the body is an impediment,...... .....the unstable and fluctuating nature of the body makes for oblivion, not for mercy. Memory belongs to the soul."

ਜੀਕਣ ਅਸੀਂ ਮੈਲੇ ਕਪੜੇ ਲਾਹ ਸੁਟਦੇ ਹਾਂ—ਜੀਕਣ ਸੱਪ ਅਪਣੀ ਕੁੰਜ ਨੂੰ ਪਰ੍ਹਾਂ ਸੁੱਟ ਛੱਡਦਾ ਹੈ। ਪਰ ਜੀਕਣ ਕਪੜੇ ਯਾ ਸੱਪ—ਕੁੰਜ ਜੀਵਾਂ ਦਾ ਅਸਲ ਪੱਖ ਨਹੀਂ, ਮਾਨੋਂ ਦਰਖਤ ਦੇ ਛਿਲਕੇ ਹਨ ਤੀਕਣ ਸਾਡਾ ਅਸਲ ਸਾਡਾ ਸਦੀਵ-ਜਾਗਦਾ 'ਆਤਮਾ' ਹੈ ਤੇ ਇਸ ਦੇ ਭਿੰਨ ਭਿੰਨ ਵੇਸ ਆਤਮਾ ਦੇ ਪ੍ਰਤਿਬਿੰਬ ਯਾ ਪਰਛਾਵੇਂ ਹਨ ਜੋ ਇਸ ਆਤਮਾ ਵਿੱਚੋਂ ਸਦਾ ਸਦਾ ਨਿਕਲਦੇ ਹਨ ਤੇ ਫਿਰ ਆਤਮਾ ਵਿੱਚ ਲੀਨ ਹੋ ਜਾਣਗੇ। ਯਥਾ ਸ੍ਰੀ ਗੁਰ ਵਾਕ—

'ਜੈਸੇ ਏਕ ਆਗ ਤੇ ਕਨੂੰਕਾ ਕੋਟ ਆਗ ਉਠਹਿ,
ਨਿਆਰੇ ਨਿਆਰੇ ਹੁਇ ਕੈ ਫਿਰ ਆਗ ਮੈਂ ਮਿਲਾਹਿੰਗੇ।
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈਂ
ਧੂਰ ਕੇ ਕਨਕਾ ਫੇਰ ਧੂਰ ਹੀ ਸਮਾਹਿੰਗੇ।
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ,
ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ।
ਤੈਸ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੈ,
ਤਾਂਹੀ ਤੇ ਉਪਜੇ ਸਬੈ ਤਾਹੀ ਮੈਂ ਸਮਾਹਿੰਗੇ। (ਅਕਾਲ ਉਸਤਤ)

ਗਲ ਕੀ, ਸਾਂਭਣ ਵਾਲੀ ਚੀਜ 'ਆਤਮਾ' ਹੈ ਕਿ ਮਿਰਤਕ ਸਰੀਰ। ਜੋ 'ਆਤਮਾ' ਵੱਲ ਤੱਕਦੇ ਹਨ ਉਹ ਤਾਂ ਗੁਰਮੁਖ ਹਨ, ਜੋ ਸਰੀਰ ਨੂੰ ਸਮਾਧਾਂ ਵਿਚ ਰੱਖਦੇ ਹਨ ਉਹ ਨਾਸਤਕ ਹਨ ਜੋ ਆਤਮਾ—ਗਿਆਨ ਤੋਂ ਵਾਂਜੇ ਹੋਏ ਹਨ। ਮਰਨ ਦੇ ਪਿੱਛੋਂ ਕੂੜ—ਮਤੀਏ ਤੇ ਮਨ-ਮਤੀਏ ਇੰਜ ਮੋੜ ਮੁੜ ਕੇ ਪ੍ਰਿਥਵੀ ਉਪਰ ਆਉਂਦੇ ਹਨ ਜੀਕਣ ਜਲ ਦੀ ਬੂੰਦ ਪੌਣ ਬਣਕੇ ਵੀ ਫਿਰ ਬਰਸਦੀ ਹੈ ਤੇ ਫਿਰ ਪਾਣੀ ਵਿੱਚ ਜਾਂ ਸਮਾਂਦੀ ਹੈ। ਪਰ ਗੁਰਮੁਖ ਜੜ੍ਹ ਪਦਾਰਥਾਂ ਵੱਲੋਂ ਮੂੰਹ ਹਟਾਕੇ ਸੂਖਮ 'ਨਾਮ' ਨਾਲ ਨੱਥੇ ਰਹਿੰਦੇ ਹਨ ਤੇ 'ਸ਼ਬਦ' ਦਾ ਰੂਪ ਹੋਕੇ ਮੁੜ ਪ੍ਰਿਥਵੀ ਵੱਲ ਨਹੀਂ ਆਉਂਦੇ। ਜੋ ਮਾਇਆ ਵਿੱਚ ਅਤਿਅੰਤ ਖਚਤ ਹਨ ਉਨ੍ਹਾਂ ਨੂੰ ਵਾਹਿਗੁਰੂ ਭੂਤ, ਪ੍ਰੇਤ ਯਾ ਜਿੰਨ ਬਣਾਕੇ ਸੂਖਮ-ਸਰੀਰ ਵਿੱਚ ਹੀ ਥੋੜੀ ਦੇਰ ਰੱਖਦਾ ਹੈ। ਕਿਉਂ ? ਇਸ ਕਰਕੇ ਜੁ ਉਨ੍ਹਾਂ ਦਾ ਮਨ ਮਾਇਆ ਤੋਂ ਮੁੜੇ। ਮਾਇਆ ਦੀ ਭਰੀ ਹੋਈ ਥਾਲੀ ਤਾਂ ਉਨ੍ਹਾਂ ਅੱਗੇ ਪਈ ਹੋਈ ਹੁੰਦੀ ਹੈ, ਪਰ ਉਨ੍ਹਾਂ ਕੋਲ ਖਾਣ ਵਾਸਤੇ ਅੰਗ ਨਹੀਂ, ਉਹ ਮਾਨੋ ਟੁੰਡੇ ਹਨ। ਇਸ ਅਵਸਥਾ ਵਿੱਚ ਭਟਕਦੇ ਉਹ ਅੰਤ ਨੂੰ ਇਤਨੇ ਸੂਛ ਹੋ ਜਾਂਦੇ ਹਨ ਜੁ ਫਿਰ ਮਨੁੱਖਾ—ਜੂਨ ਵਿੱਚ ਆ ਸਕਣ। ਮਨੁੱਖਾ-ਜੂਨ ਸਭ ਤੋਂ ਉੱਪਰ ਹੈ ਕਿਉਂਕਿ ਇੱਥੇ ਅੱਪੜਕੇ ਪ੍ਰਾਣੀ ਨੂੰ ਉਤਾਂਹ ਚੜ੍ਹਨ ਯਾ ਡਿੱਗਣ ਦੀ ਖੁਲ੍ਹ ਹੈ ਜੋ ਹੋਰਨਾ ਜੂਨਾਂ ਵਿੱਚ ਨਹੀਂ ਪਰ ਮਨੁੱਖੀ—ਜੂਨ ਵਿੱਚ ਅੱਪੜਕੇ ਵੀ ਕਈ ਪ੍ਰਾਣੀ ਪਸ਼ੂ—ਬ੍ਰਿਤੀ ਵਿੱਚ ਹੀ ਗ੍ਰਸੇ ਰਹਿੰਦੇ ਹਨ। ਇਨ੍ਹਾਂ ਦਾ ਵਰਣਨ ਗੁਰੂ ਮਹਾਰਾਜ ਜੀ ਨੇ ਇਉਂ ਕੀਤਾ ਹੈ—

"ਖੂਕ ਮਲਹਾਰੀ ਗਜ ਗਦਹਾ ਬਿਭੂਤ ਧਾਰੀ,
ਗਿਧੂਆ ਮਸਾਨ ਬਾਸ ਕਰਿਓਈ ਕਰਤ ਹੈਂ।

ਘੂਘੂ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ,
ਤਰਵਰ ਸਦੀਵ ਮੋਨ ਸਾਧੇਈ ਮਰਧ ਹੈ,
ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ,
ਬੰਧਰਾ ਸਦੀਵ ਪਾਇ ਨਾਂਗੇ ਹੀ ਖਿਰਤ ਹੈ।
ਅੰਗਨਾ ਅਧੀਨ ਕਾਮ ਕ੍ਰੋਧ ਮੈਂ ਪ੍ਰਬੀਨ,
ਏਕ ਗਯਾਨ ਕੇ ਬਹੀਨ ਛੀਨ ਕੈਸੇ ਕੈ ਤਰਤ ਹੈਂ।
ਭੂਤ ਬਨਚਾਰੀ ਛਿਤ ਛੌਨਾ ਸਭੇ ਦੂਧਾ ਧਾਰੀ,
ਪੌਨ ਕੇ ਅਹਾਰੀ ਸੁ ਭੁਜੰਗ ਜਾਨੀਅਤ ਹੈਂ।
ਤ੍ਰਿਣ ਕੇ ਭਛੱਯਾ ਧਨ ਲੋਭ ਕੇ ਤਜੱਯਾ ਤੇ ਤੋ,
ਗਊਅਨ ਕੇ ਜੱਯਾ ਬ੍ਰਿਖ ਭੱਯਾ ਮਾਨੀਅਤ ਹੈਂ।
ਨਭ ਕੇ ਉਡੱਯਾ ਤਾਹਿ ਪੰਖੀ ਕੀ ਬਡੱਯਾ ਦੇਤ,
ਬਗਲਾ ਬਿੜਾਲ ਬਕ ਧਯਾਨੀ ਠਾਠੀਅਤ ਹੈਂ।
ਜੇਤੇ ਬਡੇ ਗਯਾਨੀ ਤਿਨੋ ਜਾਨੀ ਪੈ ਬਖਾਨੀ ਨਾਹਿ,
ਐਸੇ ਨ ਪ੍ਰਪੰਚ ਮਨ ਭੂਲ ਆਨੀਅਤੁ ਹੈਂ।
ਮੂੜ੍ਹ ਰੂੜ ਪੀਟਤ ਨੇ ਗੂੜ੍ਹਤਾ ਕੋ ਪਾਵੈ ਭੇਦ,
ਪੂਜਤ ਨਾ ਤਾਹਿ ਜਾਕੇ ਰਾਖੇ ਰਹੀਅਤ ਹੈਂ। (ਅਕਾਲ ਉਸਤਤ)

ਇਹ ਸਾਰੀ ਵਿਚਾਰ ਦਾ ਸਿੱਟਾ ਇਹ ਹੈ:—

(੧) ਮੌਤ ਨਾਲ ਸਾਡਾ ਅੰਤ ਨਹੀਂ, ਅਸੀਂ ਅ ਤਮਾ ਹਾਂ ਇਸਦਾ ਕੋਈ ਅੰਤ ਨਹੀਂ। ਮਰਣ ਵੇਲੇ ਪ੍ਰਾਣੀ ਇਕ ਚੋਲਾ ਛੱਡਕੇ ਦੂਜਾ ਚੋਲਾ ਬਦਲਾਉਂਦਾ ਹੈ। ਨਵਾਂ ਚੋਲਾ ਉਸ ਰੰਗ ਯਾ ਕਪੜੇ ਦਾ ਹੁੰਦਾ ਹੈ ਜਿਸ ਰੰਗ ਦਾ ਪ੍ਰਾਣੀ ਦਾ ਮਨ ਸੀ। ਚੰਗੇ ਚਿੱਤ ਵਾਲੇ ਸੂਖਮ ਪੋਸ਼ਾਕ ਨੂੰ ਪ੍ਰਾਪਤ ਕਰਦੇ ਹਨ, ਪਰ ਮਲੀਨ ਚਿੱਤ ਵਾਲੇ ਠੁੱਲੇ ਕਪੜੇ ਪਾਉਂਦੇ ਹਨ ਤੇ ਮੁੜ ਮੁੜਕੇ ਚੌਰਾਸੀ ਦੇ ਚੱਕਰ ਵਿਚ ਆਉਂਦੇ ਜਾਂਦੇ ਹਨ।

(੨) ਮਰਨ ਵੇਲੇ ਸਾਡੇ ਅਮਲਾਂ ਦੀ ਬਾਕੀ ਨਿਕਲਦੀ ਹੈ, ਤੇ ਵਾਹਿਗੁਰੂ ਇਸ ਬਾਕੀ ਅਨੁਸਾਰ ਸਾਨੂੰ ਨਵਾਂ ਜਨਮ ਦੇਂਦਾ ਹੈ। ਗੁਰਮੁਖ ਹਉਮੈਂ ਨੂੰ ਦੂਰ ਕਰ ਛੱਡਦੇ ਹਨ ਉਨ੍ਹਾਂ ਲਈ ਕੋਈ 'ਬਾਕੀ' ਨਹੀਂ, ਉਹ ਸਹਿਜੇ ਆਉਂਦੇ ਤੇ ਜਾਂਦੇ ਹਨ, ਜੀਕਣ ਵਾਯੂ ਆਉਂਦੀ ਤੇ ਜਾਂਦੀ ਹੈ, ਪਰ ਨਿਰਲੇਪ ਰਹਿੰਦੀ ਹੈ। 'ਬਾਕੀ' 'ਕਿਆਮਤ' ਦੇ ਦਿਨ ਤੇੜੀ ਮੁਲਤਵੀ ਨਹੀਂ ਹੁੰਦੀ; ਹਰ ਰੋਜ਼ ਹੀ ਕਿਆਮਤ ਹੈ। 'ਬਾਕੀ' ਰੋਜ਼ ਦੀ ਰੋਜ਼ ਨਿਕਲਦੀ ਹੈ।

(੩) ਮਰਨ ਵੇਲੇ ਸਾਡੀ 'ਬਾਕੀ' ਸਾਡੇ ਸਰੀਰ ਵਿਚ ਨਹੀਂ ਹੁੰਦੀ, ਸਾਡੇ ਜੀਵ ਆਤਮਾ ਵਿਚ ਰਹਿੰਦੀ ਹੈ। ਇਸ ਕਰਕੇ ਪੰਚ ਭੂਤਕ ਸਰੀਰ ਨੂੰ ਸਾੜਨ ਨਾਲ ਪ੍ਰਾਣੀ ਦਾ ਨਾਸ ਨਹੀਂ ਹੁੰਦਾ, ਕਿਉਂਕਿ ਉਸਦਾ ਜੀਵ ਜੜ੍ਹ ਵਸਤੂ ਨਹੀਂ, ਚੇਤਨ ਹੈ ਜੋ ਸਦਾ ਸਦਾ ਰਹਿੰਦਾ ਹੈ। ਇਹ ਜੀਵ ਫਿਰ ਅਪਣਾ ਹੋਰ ਆਲ੍ਹਣਾ ਬਣਾਉਂਦਾ ਹੈ ਤੇ ਇੰਝ

ਚੌਰਾਸੀ ਦਾ ਗੇੜ ਚਲਾਉਂਦਾ ਹੈ। ਸਾਡਾ ਅਸਲ ਆਪਾ ਸਾਡਾ "ਆਤਮਾ" ਹੈ ਨ ਕਿ ਸਰੀਰ। 'ਮਨ' ਸਰੀਰ ਤੇ ਆਤਮਾ ਵਿਚ ਗੰਢ ਹੈ।

(੪) ਸਭ ਤੋਂ ਵਿਸ਼ੇਸ਼ ਗੱਲ ਚੇਤੇ ਰੱਖਣ ਵਾਲੀ ਇਹ ਹੈ ਜੁ ਸਾਡੀ 'ਰੂਹ' ਯਾ 'ਜਿੰਦ' ਉਡ਼ਕੇ ਇੱਥੋਂ ਉਥੇ ਨਹੀਂ ਜਾਂਦੀ। ਉਡਕੇ ਤਾਂ ਤਦ ਜਾਵੇ ਜੇ 'ਰੂਹ' ਮਰਨ ਪਿੱਛੋਂ ਵੀ ਦੇਸ ਤੇ ਕਾਲ ਵਿਚ ਕੈਦ ਹੋਵੇ। ਮਰਨ ਵੇਲੇ ਸਾਡਾ ਜੀਵ ਇਸ ਜੜ੍ਹ ਜਗਤ ਨੂੰ ਛਡ 'ਨਿਰਕਾਰ' ਵਿਚ ਅਲੋਪ ਹੋ ਜਾਂਦਾ ਹੈ ਜੀਕਣ ਕੋਈ ਮੱਛ ਅਪਣਾ ਸਿਰ, ਜੋ ਪਹਿਲੋਂ ਪਾਣੀ ਤੋਂ ਬਾਹਰ ਸੀ, ਫਿਰ ਪਾਣੀ ਵਿਚ ਪਾ ਲਵੇ, ਯਾ ਜੀਕਣ ਕੋਈ ਸਮੁੰਦਰ ਦਾ ਟਾਪੂ ਕਿਸੇ ਭੂਚਾਲ ਨਾਲ ਅਲੋਪ ਹੋ ਜਾਵੇ, ਯਾ ਜੀਕਣ ਕੋਈ ਗੁਪਤ-ਕਿਸ਼ਤੀ (ਟਾਰਪੀਡੋ) (Torpedo) ਪਾਣੀ ਵਿਚ ਚੁੱਭੀ ਮਾਰ ਜਾਵੇ। ਇਸ ਨਿਰੰਕਾਰ ਰੂਪ ਪਾਣੀ ਦੇ ਬਾਹਰ ਤਾਂ ਕਾਲ ਤੇ ਦੇਸ ਦੀ ਕੈਦ ਹੈ, ਪਰ ਸਾਗਰ ਵਿਚ 'ਨਿਰੰਕਾਰ' ਅਪਣੇ ਅਕਾਲ ਰੂਪ ਵਿਚ ਵਸਦਾ ਹੈ ਤੇ ਉਪ੍ਰੋਕਤ ਦੋਹਾਂ ਕੈਦਾਂ ਤੋਂ ਸੁਤੰਤ੍ਰ ਹੈ। ਇਸ ਕਰਕੇ ਸਾਡਾ ਸੂਖਮ ਸਰੀਰ ਉਡਕੇ ਇਕ ਥਾਂ ਤੋਂ ਦੂਜੇ ਥਾਂ ਨਹੀ ਜਾਂਦਾ, ਇਹ ਤਾਂ 'ਕਾਲ' ਨੂੰ ਛੱਡ 'ਅਕਾਲ' ਵਿਚ ਚੁੱਭੀ ਮਾਰਕੇ ਉਥੇ ਜਾ ਨਿਕਲਦਾ ਹੈ ਜਿਥੇ ਜਾਣ ਲਈ ਇਹ ਯੋਗ ਹੋਵੇ। ਭੁਲੇਖੇ ਵਿਚ ਲੋਕੀ ਤਦ ਪੈਂਦੇ ਹਨ ਜਦ ਸਮਝਦੇ ਹਨ ਕਿ 'ਜੀਵ' ਦਾ ਵੀ ਕੋਈ ਜੜ੍ਹ ਆਕਾਰ ਹੈ ਜੋ ਕਿਸੇ ਫ਼ਾਨੂਸ ਯਾ ਬਿਬਾਨ ਯਾ ਪੰਛੀ ਵਾਂਙ ਉਡ਼ਦਾ ਫਿਰਦਾ ਹੈ। ਪਰ ਇਹ ਗੱਲ ਗਲਤ ਹੈ। ਸਾਡਾ ਸੂਖਮ ਸਰੀਰ ਕਾਲ ਦੀ ਕੈਦ ਤੋਂ ਇਸ ਤਰ੍ਹਾਂ ਸੁਤੰਤਰ ਹੈ ਜਿਸ ਤਰ੍ਹਾਂ ਕਿ ਸਾਡਾ ਮਨ ਸੁਫਨੇ ਵੇਲੇ ਸੁਤੰਤਰ ਹੁੰਦਾ ਹੈ। ਫਿਰ ਅਸੀਂ ਇਸ ਨੂੰ ਸ਼ੀਸ਼ੇ ਯਾ ਲੋਹੇ ਯਾ ਹੋਰ ਕਿਸੇ ਧਾਤ ਦੀ ਸੰਦੂਕੜੀ ਵਿਚ ਕੀਕਣ ਕੈਦ ਕਰ ਸਕਦੇ ਹਾਂ। "ਮਰਨ ਵੇਲੇ ਸਾਡਾ ਸੂਖਮ-ਸਰੀਰ 'ਨਿਰੰਕਾਰ ਯਾ ਅਕਾਲ ਵਿਚ ਚੁੱਭੀ ਮਾਰਦਾ ਹੈ" ਤੇ ਫਿਰ 'ਹੁਕਮ' ਅਨੁਸਾਰ ਸਿਰੀ ਕਿਸੇ ਗਰਭ ਵਿਚ ਜਾ ਕੱਢਦਾ ਹੈ। ਜਿਤਨੀ ਦੇਰ ਨਿਰੰਕਾਰ ਵਿਚ ਹੈ, ਉਤਨੀ ਦੇਰ 'ਚਾਲ' ਵਿਚ ਨਹੀਂ, ਰੂਪ ਰੇਖ ਤੋਂ ਨਿਆਰਾ ਸੀ।

(੫) ਸੁਰਗ ਵੀ ਹੈ, ਪਰ ਇਹ ਕੋਈ ਥਾਵਾਂ ਨਹੀਂ, ਇਹ ਤਾਂ ਜੀਵ ਦੀਆਂ ਚਗੀਆਂ ਮੰਦੀਆਂ ਹਾਲਤਾਂ ਹਨ। ਸੁਰਗ ਸੂਖਮ ਅਵਸਥਾ ਹੈ, ਤੇ ਨਰਕ ਸਥੂਲ ਅਵਸਥਾ ਹੈ। ਜੀਕਣ ਆਕਾਸ ਸੂਖਮ ਹੈ ਤੇ ਪ੍ਰਿਥਮ ਹੈ ਸਥੂਲ। ਇਸ ਤਰ੍ਹਾਂ ਸਾਡਾ ਜੀਵ ਸੁਰਗ ਦੇ ਰਾਹ ਪਿਆ ਹੈ ਜਦ ਅਪਣੇ ਸਥੂਲ ਪੜਦਿਆਂ ਨੂੰ ਚੀਰਦਾ ਚੀਰਦਾ ਆਕਾਸ਼-ਤੱਤ ਵਲ ਜਾਂਦਾ ਹੈ। ਨਰਕ ਕੀ ਹੈ। ਸਾਡੇ ਜੀਵ ਦਾ ਜੜ੍ਹ ਪਦਾਰਥਾਂ ਦੇ ਵਸ ਆਉਣਾ। ਮਨੁੱਖ ਵਿਚ ਵੀ ਇਹ ਪੜਦਾ ਹੈ, ਪਰ ਪਸ਼ੂਆਂ ਵਿਚ ਪੜਦਾ ਬਹੁੰ ਮੋਟਾ ਹੈ, ਤੇ ਪੱਥਰਾਂ ਆਦਿ ਵਿਚ ਪੜਦਾ ਮਾਨੋਂ ਚਮੜੇ ਵਾਂਙ ਸਿਥਲ ਹੋ ਗਿਆ ਹੈ। ਨਰਕ ਵੀ ਇਸੇ ਸਰੀਰ ਵਿਚ ਹੈ, ਸੁਰਗ ਵੀ ਇਸ ਸਰੀਰ ਵਿਚ। ਸੂਖਮ-ਸਰੀਰ ਜੜ੍ਹ—ਸਰੀਰ ਦਾ ਬੀਜ ਹੈ, ਜੀਕਣ ਸੁਫਨਾ ਜਾਗਰਤ ਅਵਸਥਾ ਦਾ ਹੀ ਬੀਜ ਰੂਪ ਹੈ।

(੬) ਬ੍ਰਹਿਮੰਡ ਵਿਚ ਜੋ ਭਿੰਨ ਭਿੰਨ ਦਰਜੇ ਹਨ—ਪੰਜ ਤੱਤਾਂ ਦੇ ਯਾ ਚੰਨ

ਸੂਰਜ ਦੇ—ਉਹੋ ਹਾਲਤਾਂ ਸਾਡੇ ਪਿੰਡੀ ਸਰੀਰ ਵਿਚ ਵੀ ਹਨ। ਬਾਹਰਲਾ ਸਥੂਲ-ਸਰੀਰ ਪ੍ਰਿਥਵੀ ਜਿਹਾ ਠੁੱਲਾ ਹੈ, ਅੰਦਰ 'ਮਨ' ਹੈ ਜੋ ਵਾਯੂ ਤੋਂ ਵੀ ਸੂਖਮ ਹੈ, ਧੁਰ ਅੰਦਰ 'ਆਤਮਾ' ਹੈ ਜੋ ਆਕਾਸ਼ ਤੋਂ ਵੀ ਵਧੇਰੇ ਸੂਖਮ ਹੈ। ਜਦ ਪ੍ਰਾਣੀ ਮਰਦਾ ਹੈ ਤਾਂ ਉਸਨੂੰ ਚੰਨ ਯਾ ਸੂਰਜ ਵਲ ਧਾਉਣ ਦੀ ਲੋੜ ਨਹੀਂ, ਤੇ ਨਾ ਹੀ ਉਹ ਜਾਂਦਾ ਹੈ। ਉਹ ਤਾਂ ਸਥੂਲ-ਜਗਤ ਨੂੰ ਛਡ 'ਨਿਰੰਕਾਰ' ਵਿਚ ਟੁੱਭੀ ਮਾਰਦਾ ਹੈ, ਤੇ ਫਿਰ ਮੁੜ ਸਿਰੋੜੀ ਇਸੇ ਸ੍ਰਿਸ਼ਟੀ ਵਿਚੋਂ ਆ ਕੱਢਦਾ ਹੈ। 'ਦੇਵ-ਪਉੜੀ' ਵੀ ਸਾਡੇ ਅੰਦਰ ਹੀ ਹੈ, ਤੇ 'ਪਿਤਰ-ਪਉੜੀ' ਵੀ। 'ਦੇਵ-ਪਉੜੀ' ਸਾਨੂੰ ਸੂਖਮ-ਤੱਤਾਂ ਵੱਲ। ਜੋ ਵਾਹਿਗੁਰੂ ਬ੍ਰਹਿਮੰਡ ਵਿਚ ਬਾਹਰ ਪਰੀਪੂਰਣ ਹੈ ਉਹੋ ਸਾਡੇ ਹਿਰਦੇ ਵਿਚ ਵੀ ਹੈ। ਬਾਹਰਲਾ-ਅਨੰਤ ਤੇ ਅੰਦਰਲਾ-ਅਨੰਤ ਦੋ ਨਹੀਂ, ਇਕ ਹੀ ਹਨ, ਜਿਸ ਨੂੰ 'ਏਕੰਕਾਰ' ਆਖੀਦਾ ਹੈ। ਇਸ 'ਏਕੰਕਾਰ' ਨੂੰ ਲੱਭਣਾ ਮੁਕਤੀ ਦੀ ਕੁੰਜੀ ਨੂੰ ਲੱਭਣਾ ਹੈ। ਬ੍ਰਹਿਮੰਡ ਅਨੇਕ ਹਨ—ਅਗਿਣਤ, ਪਰ ਸਾਰੇ ਉਸ ਅਸੂਲ, ਨਿਯਮਾਂ ਤੇ ਬਣੇ ਹਨ ਜਿਸ ਤੇ ਇਹ ਬ੍ਰਹਿਮੰਡ' ਯਾ ਸਾਡਾ ਪਿੰਡ।

(੭) ਜਿਉਂ ਜਿਉਂ ਅਸੀਂ ਤਮੋ ਗੁਣ ਨੂੰ ਛਡ ਸਤੋਗੁਣ ਵੱਲ ਆਉਂਦੇ ਹਾਂ ਤਿਉਂ ਤਿਉਂ ਸਾਡੀ ਜਿੰਦ 'ਧਰਮ ਖੰਡ' ਤੋਂ ਟਪ ਗਿਆਨ ਖੰਡ ਵਲ ਆਉਂਦੀ ਹੈ। 'ਸਰਮ-ਖੰਡ' ਵਿਚ ਅੱਪੜਕੇ ਸਾਡਾ 'ਕਾਰਣ-ਸਰੀਰ' ਹਉਮੈ ਵਾਲਾ, ਸੜ ਜਾਂਦਾ, ਇਸ ਕਰਕੇ ਇੱਥੇ ਸਾਨੂੰ ਕਾਲ ਤੇ ਦੇਸ ਦੀ ਕੈਦ ਤੋਂ ਛੁਟਕਾਰਾ ਹੋ ਜਾਂਦਾ ਹੈ– ਭਾਵੇਂ ਸਾਡੀ ਦੇਹੀ ਰਹਿੰਦੀ ਹੈ। ਇਸ ਛੁਟਕਾਰੇ ਨਾਲ ਸਾਡੇ ਸਰੀਰ ਵਿਚ ਰੱਬੀ-ਜ਼ੋਰ ਆਉਂਦੀ ਹੈ, ਜੋ "ਕਰਮ-ਖੰਡ' ਦਾ ਪ੍ਰਬਲ-ਤ੍ਰਾਣ ਹੈ। ਉਹ ਉਸ ਅਪਰੰਪਰ-ਤੱਤ ਨੂੰ ਲੱਭਣ ਵਿਚ ਹੈ ਇਸ ਤੋਂ ਪੰਜੇ ਮਹਾਂ-ਭੂਤ, ਮਨ ਤੇ ਬੁੱਧੀ ਆਦਿ ਉਪਜਦੇ ਹਨ—ਭਾਵ 'ਨਾਮ' ਲੱਭਣ ਵਿਚ ਜਜੇ 'ਨਿਰੰਕਾਰ' ਦੀ ਜਿੰਦ-ਜਾਨ ਹੈ ਕਾਲ ਤੇ ਦੇਸ ਤਾਂ 'ਸਰਮ ਖੰਡ' ਵਿਚ ਹੀ ਪਿੱਛੇ ਰਹਿ ਗਏ, ਹੁਣ ਇੱਥੇ ਅੱਪੜਕੇ ਵਾਹਿਗੁਰੂ ਜੀ ਦੀ ਪ੍ਰਭਤਾ (ਰੱਬੀ-ਨੂਰ) ਪ੍ਰਾਣੀ ਨੂੰ ਆ ਲੱਭਦੀ ਹੈ ਤੇ ਗੁਰਮੁਖ ਤੇਜਵਾਨ ਤੇ ਗਹਿਰ-ਗੰਭੀਰ ਹੋ ਜਾਂਦਾ ਹੈ।

(੮) ਅੰਤ ਨੂੰ ਪ੍ਰਾਣੀ ਵਾਹਿਗੁਰੂ ਜੀ ਦੇ ਆਪੇ (Universal-Self) ਵਿਚ ਰਲ ਕੇ 'ਵਾਹਿਗੁਰੂ ਰੂਪ ਹੋ ਜਾਂਦਾ ਹੈ। ਇਕ ਹੈ 'ਸੱਚ ਖੰਡ' ਜਿੱਥੇ ਕਾਲ ਦੀ ਕੈਦ ਨਹੀਂ, ਦੇਸ ਦੀ ਬੇੜੀ ਨਹੀਂ, ਮਨ ਦੀ ਚੰਚਲਤਾ ਨਹੀਂ, ਕਾਰਣ (Subject) ਤੇ ਕਰਣ (Object) ਦੀ ਭਿੰਨਤਾ ਯਾ ਗੰਢ ਨਹੀਂ, ਮਨ ਉਨਮਨ ਦੀ ਮਗਣੀ ਨਹੀਂ। ਇੱਥ ਤਾਂ ਨਿਰੋਲ-ਵਾਹਿਗੁਰੂ ਜੀ ਦਾ 'ਹੁਕਮ' ਹੈ। ਇੱਥੇ ਅੱਪੜਕੇ ਵੀ 'ਕਾਰ' ਬੰਦ ਨਹੀਂ ਹੁੰਦੀ, ਪਰ ਹੁਣ "ਹਉ" ਨ ਉਲਟਕੇ "ਉਹ' ਦਾ ਰੂਪ ਧਾਰ ਲਿਆ ਹੈ—'ਭਾਵ' 'ਕਾਰ' ਵਾਹਿਗੁਰੂ ਦੇ ਅਰਪਣ ਹੋ ਗਈ—'ਜਿਵ ਤਿਵ ਹੁਕਮ ਤਿਵੈ ਤਿਵੈ ਕਾਰ।' ਅਰਪਣ ਨਹੀਂ, ਅਰਪਣ ਤਾਂ ਦੂਜੇ ਨੂੰ ਕਰੀਦਾ ਹੈ, ਇੱਥੇ ਤਾਂ ਅਪਣੇ ਹੀ ਆਪੇ ਦੀ ਵਡਿਆਈ ਨੂੰ ਅਨੁਭਵ ਕਰਨਾ

1. Cf. Plotinus. "In ordinary vision, there are two things, the perceiver and the perceived, in the divine vision the soul neither sees, nor distinguishes by seeing; the perceiver is one with the thing perceived; it is not properly speaking vision bnt union."

ਹੈ—'ਆਪਸ ਕਉ ਆਪਹਿ ਆਦੇਸ਼'। ਇੱਥੇ ਤਾਂ ਚੇਤਨਤਾ ਦਾ ਖਾਤਮਾ ਨਹੀਂ ਸਗੋਂ ਇਥੇ ਹੀ ਤਾਂ ਨਿਰੋਲ-ਚੇਤਨਤਾ ਹੈ ਤੇ ਇੱਥੋਂ ਹੀ ਸਾਰੀ ਸਥੂਲ-ਸ੍ਰਿਸ਼ਟੀ ਦਾ ਬੀਜ-ਰੂਪ-ਆਕਾਰ ਹੈ—'ਤਿਥੈ ਲੋਅ ਲੋਅ ਆਕਾਰ।' ਇਹ ਬੀਜ-ਰੂਪ ਆਕਾਰ (Ideas) ਬੇਅੰਤ ਹਨ ਤੇ ਸਦਾ ਸਥਿਰ ਹਨ। ਇਨ੍ਹਾਂ ਅਕਾਰਾਂ ਵਿਚ ਕਰਤਾ-ਪੁਰਖ ਦਾ ਤੱਤ ਹੈ, 'ਨਿਰਭਉ ਤੇ ਨਿਰਵੈਰ' ਪੁਣੇ ਦਾ ਤੱਤ ਹੈ। ਗੱਲ ਕੀ, 'ਸੱਚ ਖੰਡ' ਵਿਚ ਵੀ 'ਖੰਡ ਮੰਡਲ ਤੇ ਬ੍ਰਹਿਮੰਡ' ਹੈ। ਕਿਸ ਤਰ੍ਹਾਂ ? ਇੰਞ, ਜੀਕਣ ਬੋਹੜ ਬੀਜ ਵਿੱਚ ਹੁੰਦਾ ਹੈ, ਜੀਕਣ ਸ੍ਰੀ ਹਰਿਮੰਦਰ ਸ੍ਰੀ ਗੁਰੂ ਰਾਮਦਾਸ ਜੀਉ ਦੇ ਦਿਲ ਵਿਚ ਸੀ, ਯਾ ਜੀਕਣ ਸਾਰੀ ਉਤਪਤੀ ਬ੍ਰਹਮ ਦੇ ਦਿਲ ਵਿਚ ਹੁੰਦੀ ਹੈ। ਇਹ 'ਨਿਰੰਕਾਰੀ-ਬੀਜ' ਹੋਰਾਂ ਬੀਜਾਂ ਵਾਂਙ ਨਹੀਂ, ਇਹ 'ਹਰਣ-ਗਰਭ' ਸੋਨੇ ਵਾਲਾ ਨਹੀਂ। ਇਹ ਤਾਂ ਨਿਰੋਲ-ਆਤਮਾ ਹੈ ਜਿਸ ਵਿਚ ਜੜ੍ਹ ਦਾ ਰਤਾ ਕੁ ਲੇਸ ਵੀ ਨਹੀਂ। ਹਾਂ ਜੀ, ਇਥੇ ਨਿਰੰਕਾਰ ਹੀ ਨਿਰੰਕਾਰ ਹੈ ਜਿਸਦਾ ਰੂਪ ਰੁਖ ਰੰਗ ਕੋਈ ਨਹੀਂ। ਇਸ ਨਿਰੰਕਾਰ ਵਿਚ ਸਾਡੇ ਜੀਵ ਵੀ ਹਨ। ਕਿੱਥੇ ? ਕਿਸੇ ਥਾਂ ਨਹੀਂ ਸਗੋਂ ਉਨ੍ਹਾਂ ([1]Ideas) ਵਿਚ : ਉਹ ਬੀਜ ਆਕਾਰ ਸਦਾ-ਸਥਿਰ ਹਨ, ਉਹ ਉਤਪਤੀ ਤੇ ਪਰਲੋ ਦੇ ਤਰੰਗਾਂ ਤੋਂ ਵੀ ਪਰੇ ਨਿਰੰਤਰ ਹਨ—ਇਕ-ਰਸ ਹਨ। ਫਿਰ ਕੀਕਣ ਹੋ ਸਕਦਾ ਹੈ ਜੁ ਮਰਨ ਪਿਛੋਂ ਸਾਡੀ 'ਮੈਂ' ਮਰ ਜਾਵੇ। ਹੇ ਵਾਹਿਗੁਰੂ ਜੀ ! ਮੈਂ ਤੂੰ ਹਾਂ, ਤੂੰ ਮੈਂ ਹੈਂ, ਮੈਂ ਤੇ ਤੂੰ ਇੱਕ ਹਾਂ, ਅਸੀਂ ਇੱਕੋ-ਇੱਕ 'ਏਕੰਕਾਰ' ਹੀ ਨਹੀਂ ਨਿਰੰਕਾਰ ਹਾਂ !' ਇਹ ਸਾਡਾ ਸਦਾ—ਸਥਿਰ ਠਿਕਾਣਾ ਹੈ ! ਇੱਥੇ ਮੌਤ ਨਹੀਂ, ਸਦ-ਜੀਵਣ ਹੈ !!

---

1. Cf. Plotinus. "In ordinary vision, there are two things, the perceiver and the perceived, in the divine vision the soul neither sees, nor distinguishes by seeing; the perceiver is one with the thing perceived; it is not properly speaking vision bnt union."

# ੧੦

# ੧. ਚਾਰ ਯੁਗ ਕੇੜ੍ਹੇ ਕੇੜ੍ਹੇ ਹਨ ?
# ੨. ਸਤਿਯੁਗ ਆਉਣਾ ਹੈ ਯਾ ਚਲਾ ਗਿਆ ਹੈ ?

ਸਤਿਜੁਗ ਤਰੇਤਾ ਦੁਆਂਪ ਭਣੀਐ, ਕਲਿਜੁਗ ਊਤਮੋ ਜੁਗਾ ਮਾਹਿ ।'
(ਆਸਾ ਮ: ੫)

ਰਿੱਧੀਆਂ, ਸਿੱਧੀਆਂ ਦਾ ਸੰਬੰਧ ਤਾਂ ਦੇਸ (Space) ਦੀ ਭਿੰਨਤਾ ਨੂੰ ਵਸ ਕਰਕੇ ਆਪਣੇ ਖਜ਼ਾਨਿਆਂ, ਨੂੰ ਭਰਪੂਰ ਕਰਨ ਨਾਲ ਹੈ, ਪਰ ਆਉ ਹੁਣ ਚਹੁਆਂ ਜੁਗਾਂ ਬਾਬਤ ਵਿਚਾਰ ਕਰੀਏ । ਸਤਿਜੁਗ ਬਾਬਤ ਭਿੰਨ ਭਿੰਨ ਰਿਵਾਇਤਾਂ ਪ੍ਰਸਿੱਧ ਹਨ, ਤੇ ਇਹ ਰਿਵਾਇਤਾਂ ਕਿਸੇ ਨਾ ਕਿਸੇ ਰੂਪ ਵਿੱਚ ਸਾਗਰ ਦੀਆਂ ਸਾਰੀਆਂ ਕੌਮਾਂ ਵਿੱਚ ਹਨ । ਪਰ ਦੋ ਮੋਟੀਆਂ ਗੱਲਾਂ ਇਹ ਹਨ: (੧) ਪੁਰਾਤਨ ਖਿਆਲਾਂ ਵਾਲੇ ਇਹ ਸਮਝਦੇ ਹਨ ਜੁ ਸਤਿਜੁਗ ਗੁਜ਼ਰ ਗਿਆ ਹੈ । ਸਤਿਜੁਗ ਵਿਚ ਕੀ ਸੀ ? ਇਹ ਦੱਸਣਾ ਵੀ ਮੁਸ਼ਕਲ ਹੈ । ਪਰ ਲੋਕਾਂ ਦਾ ਖਿਆਲ ਹੈ ਜੁ ਉਸ ਵੇਲੇ ਦੇ ਲੋਕ ਬੜੇ ਪ੍ਰੇਮੀ, ਸ਼ਰਧਾਲੂ, ਸੱਚੇ, ਪਵਿੱਤ੍ਰ ਤੇ ਬਲਵਾਨ ਸਨ । ਉਨ੍ਹਾਂ ਦਿਨਾਂ ਵਿਚ ਉਮਰਾਂ ਵੀ ਵੱਡੀਆਂ ਸਨ, ਲੋਕਾਂ ਦੀਆਂ ਲੋੜਾਂ ਘਟ ਸਨ, ਸਾਰੇ ਘਿਉ ਖਿਚੜੀ ਸਨ, । ਆਪਸ ਵਿਚ ਲੜਾਈ ਭੜਾਈ ਬੜੀ ਘਟ ਸੀ, ਤੇ ਜੇ ਲੜਾਈ ਹੋਵੇ ਤਾਂ ਸਾਰੇ ਹੀ ਰਲ ਮਿਲਕੇ ਡੰਡ ਸਹਿਣ ਵਾਸਤੇ ਤਿਆਰ ਹੋ ਜਾਂਦੇ ਸਨ । ਵੇਖੋ ਕਿਆ ਸੁਹਾਵਣਾ ਦ੍ਰਿਸ਼ ਹੈ । ਅਜਿਹੀਆਂ ਸ਼ੁਭ ਘਟਨਾਵਾਂ ਦਾ ਫਿਰ ਮੁੜ ਆਉਣਾ ਅਸੰਭਵ ਹੈ, ਇਸ ਕਰਕੇ ਪੁਰਾਤਨ ਟੋਲੀ ਦੇ ਪ੍ਰਾਣੀ ਆਖ਼ਦੇ ਹਨ ਜੁ ਸਤਿਜੁਗ ਪਿੱਛੋਂ ਤਰੇਤਾ ਆਇਆ, ਤਰੇਤਾ ਪਿੱਛੋਂ ਦੁਾਪਰ, ਦੁਾਪਰ ਪਿੱਛੋਂ ਹੁਣ ਕਲਜੁਗ । ਇਹ ਵੀ ਖਿਆਲ ਪ੍ਰਚਲਤ ਹੈ ਜੁ ਸਤਿਜੁਗ ਵਿੱਚ ਸਤ, ਸੰਤੋਖ, ਦਇਆ, ਧਰਮ, ਜੋ ਧਰਮ ਦੇ ਚਾਰ ਪਗ ਹਨ,. ਸਪੂੰਰਨ ਸਨ । ਜੁਗ ਜਿਉਂ ਜਿਉਂ ਬੀਤੇ ਤਿਉਂ ਤਿਉਂ ਇੱਕ ਇੱਕ ਪੈਰ ਟੁਟਦਾ ਗਿਆ ਤੇ ਕਲੂ-ਕਾਲ ਵਿੱਚ ਅੱਪੜਕੇ ਤਾਂ ਆਪੋ-ਧਾਪੀ ਬੜੇ ਜ਼ੋਰਾਂ ਵਿੱਚ ਹੋ ਗਈ। ਯਥਾ ਸ੍ਰੀ ਗੁਰ ਵਾਕ:—

ਕਲਿ ਕਾਤੀ ਰਾਜੇ ਕਸਾਈ
ਧਰਮੁ ਪੰਖ ਕਰਿ ਉਡਰਿਆ ।
ਕੂੜੁ ਅਮਾਵਸ ਸਚੁ ਚੰਦ੍ਰਮਾ
ਦੀਸੈ ਨਾਹੀ ਕਹ ਚੜਿਆ ।

